# ਭਗਤ ਰਵੀਦਾਸ ਜੀ ਅਤੇ ਉਹਨਾਂ ਦੀ ਬਾਣੀ



ਗੁਰਮੁਖ ਸਿੰਘ

# ਭਗਤ ਰਵਿਦਾਸ ਜੀ
# ਅਤੇ
# ਉਹਨਾਂ ਦੀ ਬਾਣੀ

ਗੁਰਮੁਖ ਸਿੰਘ
ਐਮ. ਏ. (ਪੰਜਾਬੀ ਤੇ ਅੰਗਰੇਜ਼ੀ)




ਲਾਹੌਰ ਬੁੱਕ ਸ਼ਾਪ
2-ਲਾਜਪਤ ਰਾਏ ਮਾਰਕੀਟ, ਲੁਧਿਆਣਾ

**Bhagat Ravidas Ji (Jeewan Te Bani)**

**By Gurmukh Singh**

2013

ISBN 81-7647-112-7

ਮੁੱਲ : 100/-

ਪ੍ਰਕਾਸ਼ਕ : **ਲਾਹੌਰ ਬੁੱਕ ਸ਼ਾਪ,** 2 ਲਾਜਪਤ ਰਾਏ ਮਾਰਕਿਟ
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ
ਫੋਨ : 0161-2740738, 6540738
E-mail : lahorebookshop40@rediffmail.com
Website : www.lahorepublishers.com
Printed in India

ਲੇਜ਼ਰ ਸੈਟਿੰਗ ਲਿਟਲ ਗ੍ਰਾਫਿਕਸ, ਜਲੰਧਰ

ਛਾਪਕ ਆਰ.ਕੇ.ਆਫਸੈਟ, ਦਿੱਲੀ

# ਤਤਕਰਾ

# ਦੋ ਸ਼ਬਦ

ਪਰਮਾਤਮਾਂ ਦੀ ਅਪਾਰ ਬਖ਼ਸ਼ਿਸ਼ ਹੈ ਕਿ ਮੈਂ ਵੀ ਭਗਤ ਰਵਿਦਾਸ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਹਿਤ ਛੋਟੀ ਜਿਹੀ ਪੁਸਤਕ ਲਿਖੀ ਹੈ। ਬਾਣੀ ਦਾ ਪਾਠ ਕਰਦਿਆਂ ਮਨ ਵਿੱਚ ਅਜੀਬ ਜਿਹੀਆਂ ਝਰਨਾਟਾਂ ਉਤਪੰਨ ਹੁੰਦੀਆਂ ਹਨ। ਜੋ ਵੀ ਮਨ ਵਿੱਚ ਆਇਆ ਉਹ ਅੰਕਿਤ ਕਰਨ ਦਾ ਯਤਨ ਕੀਤਾ ਹੈ।

ਮਧਕਾਲੀਨ ਸਾਹਿਤ ਵਿੱਚ ਭਗਤੀ ਕਾਵਿ ਦਾ ਵਿਸ਼ੇਸ਼ ਮਹੱਤਵ ਹੈ। ਮਹਾਂਪੁਰਖਾਂ ਨੇ ਜੋ ਆਵੇਸ਼ ਵਿੱਚ ਆਕੇ ਆਤਮਿਕ ਅਨੁਭਵਾਂ ਨੂੰ ਸ਼ਬਦੀ ਜਾਮਾ ਪਹਿਨਾਇਆ ਤਾਂ ਉਹ ਸੁੰਦਰ ਗੁਣ ਸੰਪੰਨ ਕਵਿਤਾ ਬਣ ਗਈ। ਉਹਨਾਂ ਨੇ ਆਪਣੇ ਵਿਚਾਰ ਸਾਧਾਰਨ ਜਨਤਾ ਨਾਲ ਸਾਂਝੇ ਕੀਤੇ। ਭਗਤ ਰਵਿਦਾਸ ਜੀ ਵੀ ਮਹਾਂ ਸੰਤ ਤੇ ਬ੍ਰਹਮ ਗਿਆਨੀ ਸਨ। ਆਪ ਦੀ ਬਾਣੀ ਵੀ ਆਵੇਸ਼ ਵਿੱਚ ਰਚੀ ਗਈ ਹੈ। ਆਪ ਨੇ ਮੁਖ ਰੂਪ ਵਿੱਚ ਸਾਰੇ ਭਗਤਾਂ ਵਾਂਗ ਪਰਮਾਤਮਾ ਦੀ ਉਸਤਤ ਹੀ ਕੀਤੀ ਹੈ। ਧਰਮ ਤੇ ਦਰਸ਼ਨ ਦਾ ਬੜਾ ਨੇੜੇ ਦਾ ਸੰਬੰਧ ਹੈ। ਪਰ ਅਸੀਂ ਧਾਰਮਿਕ ਕਾਵਿ ਨੂੰ ਦਰਸ਼ਨ ਨਹੀਂ ਆਖ ਸਕਦੇ ਕਿਉਂਕਿ ਇਹ ਦਰਸ਼ਨ (ਫ਼ਲਾਸਫ਼ੀ) ਨਹੀਂ ਹੈ। ਦਰਸ਼ਨ ਵਿੱਚ ਤਾਂ ਤਰਕ-ਵਿਤਰਕ ਨਾਲ ਵਿਚਾਰ ਕੀਤੀ ਹੁੰਦੀ ਹੈ। ਪਰਮਾਤਮਾਂ ਕੀ ਹੈ? ਜੀਵ ਕੀ ਹੈ? ਆਤਮਾ ਕੀ ਹੈ? ਜਗਤ ਕੀ ਹੈ? ਮੌਤ ਕੀ ਹੈ ? ਮਾਇਆ ਕੀ ਹੈ? ਆਦਿ ਤੇ ਅਜਿਹੀ ਮਸਤੀ ਸਾਨੂੰ ਉਪਨਿਸ਼ਦਾਂ, ਗੀਤਾ ਤੇ ਹੋਰ ਵੇਦਾਂਤ ਆਦਿ ਦੇ ਗ੍ਰੰਥਾਂ ਵਿੱਚ ਮਿਲ ਜਾਂਦੀ ਹੈ, ਪਰ ਸੰਤ ਬਾਣੀ ਵਿੱਚ ਅਜਿਹੀ ਬਹਿਸ ਜਾਂ discussion ਨਹੀਂ ਹੈ। ਉਹਨਾਂ ਮਹਾਂ ਅਨੁਭਵੀਆਂ ਨੇ ਤਾਂ ਆਤਮ ਰੰਗ ਵਿੱਚ ਰੰਗੀਜ ਕੇ ਅਧਿਆਤਮਕ ਅਨਭੂਤੀਆਂ ਨੂੰ ਸ਼ਬਦ ਰੂਪ ਵਿੱਚ ਸੰਚਿਤ ਕਰਨ ਦਾ ਸਫਲ ਯਤਨ ਕੀਤਾ ਹੈ। ਇਸ ਲਈ ਸੰਤ ਕਾਵਿ ਦਰਸ਼ਨ ਵੇਤਾਂ ਦਾ ਨਹੀਂ, ਸਗੋਂ ਅਨੁਭਵੀ ਮਹਾਂਪੁਰਖਾਂ ਦੁਆਰਾ ਰਚਿਤ ਹੈ। ਦੂਜੀ ਗੱਲ ਹੈ ਕਾਵਿ ਬਾਰੇ। ਇਹ ਕਵਿਤਾ ਨਾਲੋਂ ਵਖਰੀ ਤੇ ਉਚੇਰੀ ਬਾਣੀ ਹੈ। ਸੰਤ ਕੋਈ ਆਚਾਰੀਆ ਕਵੀ ਨਹੀਂ ਸਨ ਜਿਹਨਾਂ ਨੇ ਸਾਹਿਤ ਸ਼ਾਸਤਰ ਦਾ ਅਧਿਅਨ ਕਰਕੇ ਛੰਦ ਰਸ ਅਲੰਕਾਰ ਆਦਿ ਦੀ ਸਿਖਿਆ ਗ੍ਰਹਿਣ ਕਰਕੇ ਉਹਨਾਂ ਦਾ ਸ਼ਾਸਤਰੀ ਰੂਪ ਅਪਨਾਇਆ। ਇਹ ਤਾਂ ਜਦੋਂ ਆਵੇਸ਼ ਵਿੱਚ ਆਉਂਦੇ ਸਨ ਤਾਂ ਜੋ ਕੁਝ ਵੀ ਆਖਦੇ ਸਨ, ਉਹ ਮਹਾਂ ਕਵਿਤਾ ਬਣ ਜਾਂਦੀ ਸੀ। ਇਸ ਲਈ ਕਵਿਤਾ ਵਾਂਗ ਬਾਣੀ ਦਾ ਸ਼ਾਸਤਰੀਯ ਅਧਿਅਨ ਨਹੀਂ ਕੀਤਾ ਜਾ ਸਕਦਾ।

ਉਪ੍ਰੋਕਤ ਮੇਰੀ ਧਾਰਨਾ ਹੈ। ਇਸ ਲਈ ਜੋ ਵੀ ਲਿਖਿਆ, ਇਸ ਤੱਥ ਨੂੰ

ਦ੍ਰਿਸ਼ਟੀਗੋਚਰ ਰੱਖ ਕੇ ਲਿਖਿਆ ਹੈ। ਹਰ ਸ਼ਬਦ ਸ਼ਰਧਾਤਮਿਕ ਦ੍ਰਿਸ਼ਟੀਕੋਣ ਦਾ ਧਾਰਨੀ ਹੈ। ਇਹ ਮੇਰੀ ਛੋਟੀ ਜਿਹੀ ਸ਼ਰਧਾਂਜਲੀ ਹੈ ਜੋ ਮਹਾਂ ਪੁਰਖ ਨੂੰ ਭੇਟ ਹੈ।

ਜਿਹਨਾਂ ਮਹਾਂਪੁਰਖਾਂ ਦੀਆਂ ਕਿਤਾਬਾਂ ਤੋਂ ਮਦਦ ਲਈ ਹੈ, ਉਹਨਾਂ ਦੀ ਸੂਚੀ ਪਿੱਛੇ ਦੇ ਦਿੱਤੀ ਹੈ। ਟੀਕਾ ਕਰਨ ਵੇਲੇ ਮੈਂ ਪ੍ਰੋ: ਸਾਹਿਬ ਸਿੰਘ ਤੇ ਭਾਈ ਜੋਧ ਸਿੰਘ ਜੀ ਦੇ ਗ੍ਰੰਥਾਂ ਤੋਂ ਕਾਫ਼ੀ ਮਦਦ ਲਈ ਹੈ। ਇਹਨਾਂ ਧੁਨੰਤਰ ਵਿਦਵਾਨਾਂ ਨੇ ਕਮਾਲ ਦੇ ਟੀਕੇ ਲਿਖੇ ਹਨ। ਇਹਨਾਂ ਮਹਾਂਪੁਰਖਾਂ ਦਾ ਧੰਨਵਾਦੀ ਹਾਂ ਤੇ ਰਿਣੀ ਹਾਂ।

ਅਕਾਲਪੁਰਖ ਨੇ ਬਖ਼ਸ਼ਿਸ਼ ਕੀਤੀ। ਮਹਾਂਪੁਰਖਾਂ ਦੀ ਸੰਗਤ ਮਿਲੀ। ਸਾਧ ਸੰਗਤ ਵਿੱਚ ਬੈਠ ਕੇ ਹਰਿ ਜਸ ਸੁਣਿਆ। ਰੱਬੀ ਬਾਣੀ ਦਾ ਕੀਰਤਨ ਸੁਣਿਆ। ਮਨ ਇਧਰ ਮੁੜਿਆ। ਪਰਮਾਤਮਾਂ ਦੀ ਬਖ਼ਸ਼ਿਸ਼ ਹੋਈ, ਜਿਸ ਦੇ ਫਲਸਰੂਪ ਮੈਂ ਇਹ ਕੁਝ ਲਿਖ ਸਕਿਆ ਹਾਂ। ਸੰਤ ਗੁਰਮੁਖ ਸਿੰਘ ਜੀ ਪਟਿਆਲੇ ਵਾਲੇ, ਗਿ: ਨਿਰੰਜਨ ਸਿੰਘ ਜੀ ਤੇ ਸ. ਹਰਭਜਨ ਸਿੰਘ ਸੋਢੀ ਸਾਹਿਬ ਦੀ ਸੰਗਤ ਦਾਸ ਨੂੰ ਕਰਨ ਦਾ ਮੌਕਾ ਮਿਲਦਾ ਰਿਹਾ। ਇਹਨਾਂ ਨੇ ਸਹਿਜੇ ਹੀ ਗੁਰਮਤਿ-ਫ਼ਲਸਫ਼ੇ ਨੂੰ ਸਮਝਾਉਣ ਲਈ ਬੜੇ ਸਰਲ ਸ਼ਬਦਾਂ ਵਿੱਚ ਵੱਡੇ ਵੱਡੇ ਰਹੱਸਾਂ ਦੀ ਵਿਆਖਿਆ ਕਰ ਦਿੱਤੀ। ਗੁਰਮਤਿ ਦ੍ਰਿਸ਼ਟੀਕੋਣ ਤੋਂ ਸਭ ਕੁਝ ਦੇਖਣ ਦਾ ਰਾਹ ਇਹਨਾਂ ਮਹਾਂਪੁਰਖਾਂ ਨੇ ਦੱਸਿਆ। ਦਾਸ ਧੰਨਵਾਦੀ ਹੈ।

ਆਪਣੇ ਸਤਿਕਾਰਯੋਗ ਮਾਸੜ ਸ: ਹਰਬੰਸ ਸਿੰਘ ਜੀ, ਜਿਹਨਾਂ ਨੂੰ ਮਹਾਂ ਵਿਦਵਾਨ ਹੋਣ ਕਾਰਨ ਅਸੀਂ ਮਹਾਂ ਪੰਡਿਤ ਆਖਦੇ ਹੁੰਦੇ ਹਾਂ, ਮੈਂ ਧੰਨਵਾਦੀ ਹਾਂ ਜਿਹਨਾਂ ਨੇ ਮੈਨੂੰ ਬੜਾ ਕੁਝ ਸਿਖਾਇਆ ਤੇ ਹਰ ਤਰ੍ਹਾਂ ਨਾਲ ਸਹਾਇਤਾ ਕੀਤੀ। ਮਿਤ੍ਰ ਦੇਵਿੰਦਰ ਸਿੰਘ ਦਾ ਵੀ ਧੰਨਵਾਦੀ ਹਾਂ ਜਿਸ ਨੇ ਭਗਤ ਰਵਿਦਾਸ ਨਾਲ ਸਬੰਧਿਤ ਕਿਤਾਬਾਂ ਦਾ ਪ੍ਰਬੰਧ ਕਰਕੇ ਦਿੱਤਾ। ਆਪਣੀ ਸਰਦਾਰਨੀ ਪਰਮਿੰਦਰ ਦਾ ਵੀ ਧੰਨਵਾਦੀ ਹਾਂ ਜਿਹਨੇ ਹਰ ਕੰਮ ਵਿੱਚ ਬੜਾ ਹੀ ਸਹਿਯੋਗ ਦਿੱਤਾ। ਦਲਜੀਤ ਨੇ ਲਿਖਣ ਦੀ ਪ੍ਰੇਰਨਾ ਦਿੱਤੀ ਤੇ ਹਮੇਸ਼ਾ ਹੀ ਇਹ ਸਵਾਲ ਪੁੱਛਿਆ, "ਕਿਤਾਬ ਕਿੰਨੀ ਲਿਖ ਲਈ ਹੈ? ਕਿੰਨੀ ਕੁ ਰਹਿ ਗਈ ਹੈ?" ਇਸ ਲਈ ਉਸ ਦਾ ਵੀ ਧੰਨਵਾਦੀ ਹਾਂ।

ਇਸ ਤੋਂ ਇਲਾਵਾ ਉਹਨਾਂ ਸਾਰੇ ਮਿਤ੍ਰਾਂ ਦਾ ਧੰਨਵਾਦੀ ਹਾਂ, ਜਿਹਨਾਂ ਨੇ ਕਿਸੇ ਨਾ ਕਿਸੇ ਰੂਪ ਵਿੱਚ ਮੇਰੀ ਸਹਾਇਤਾ ਕੀਤੀ।

ਸ: ਜੀਵਨ ਸਿੰਘ ਜੀ ਦਾ ਰਿਣੀ ਹਾਂ, ਜਿਹਨਾਂ ਨੇ ਇਹ ਕਿਤਾਬ ਛਾਪਣ ਦਾ ਜ਼ਿੰਮਾ ਲਿਆ ਤੇ ਮੇਰੀ ਮਿਹਨਤ ਸੰਗਤਾਂ ਤੱਕ ਪਹੁੰਚਾਣ ਦਾ ਉੱਦਮ ਕੀਤਾ।

ਪ੍ਰਕਾਸ਼ ਉਸਤਵ<br>ਸ੍ਰੀ ਗੁਰੂ ਨਾਨਕ ਦੇਵ ਜੀ, 1976

—ਗੁਰਮੁਖ ਸਿੰਘ<br>114, ਸੇਵਕ ਕਲੋਨੀ,<br>ਸੰਤ ਨਗਰ, ਪਟਿਆਲਾ।

# ਜੀਵਨ ਕਥਾ ਭਗਤ ਰਵਿਦਾਸ ਜੀ

ਭਾਰਤ ਸੰਤ ਮਹਾਤਮਾਵਾਂ ਤੇ ਪੀਰਾਂ ਫ਼ਕੀਰਾਂ ਦਾ ਦੇਸ਼ ਹੈ। ਲੱਖਾਂ ਰੱਬ ਦੇ ਪਿਆਰੇ ਆਤਮ ਸਾਧਨਾ ਕਰਕੇ ਪਰਮਪੁਰਖ ਵਿੱਚ ਲੀਨ ਹੋ ਗਏ। ਲੱਖਾਂ ਨੇ ਸਾਰਾ ਜੀਵਨ ਬਨਾਂ ਵਿੱਚ ਕੰਦ ਮੂਲ ਖਾ ਕੇ ਉਸ ਪਰਮ ਪੁਰਖ ਦੀ ਭਾਲ ਕੀਤੀ ਤੇ ਲੱਖਾਂ ਨੇ ਆਤਮ ਅਨੁਭਵ ਸੁਹਣੇ ਸ਼ਬਦਾਂ ਵਿੱਚ ਦੱਸ ਕੇ ਲੱਖਾਂ ਲਈ ਰਾਹ ਦੀ ਦੱਸ ਪਾਈ। ਆਦਿ ਜੁਗਾਦਿ ਤੋਂ ਮਹਾਂ ਪੁਰਖ ਆਪਣੀ ਬਾਣੀ ਰਾਹੀਂ ਸੰਦੇਸ਼ ਦਿੰਦੇ ਜੋਤਿ ਸਰੂਪ ਬਣ ਗਏ।

ਭਾਰਤ ਵਿੱਚ ਸਵੈ-ਜੀਵਨੀ ਲਿਖਣ ਦਾ ਰਿਵਾਜ ਹੀ ਨਹੀਂ ਸੀ! ਤੇ ਇਹ ਰਿਵਾਜ ਮੁਗ਼ਲਾਂ ਦੇ ਆਉਣ ਨਾਲ ਮਾੜਾ ਮੋਟਾ ਆਇਆ, ਕਾਰਨ ਸੀ ਕਿ ਭਾਰਤੀ ਦਰਸ਼ਨ ਤੇ ਅਧਿਆਤਮਕ ਬਲੀਆਂ ਦਾ ਵਿਚਾਰ ਸੀ ਕਿ ਇਹ ਦੁਨੀਆਂ ਮਿਥਿਆ ਹੈ ਤੇ ਆਤਮਾ ਕਈ ਵਾਰੀ ਚੋਲੇ ਬਦਲ ਕੇ ਇਥੇ ਆਉਂਦੀ ਰਹਿੰਦੀ ਹੈ, ਪਰ ਮੁਸਲਮਾਨਾਂ ਦਾ ਵਿਚਾਰ ਸੀ ਕਿ ਬੱਸ ਇਹੀ ਜੀਵਨ ਹੈ, ਫਿਰ ਤਾਂ ਗੋਰ ਵਿੱਚ ਜਾ ਕੇ ਵੱਸ ਜਾਣਾ ਹੈ ਤੇ ਕਿਆਮਤ ਵੇਲੇ ਹੀ ਮੁਹੰਮਦ ਸਾਹਿਬ ਨੇ ਉਥੋਂ ਕੱਢਣਾ ਹੈ। ਇਸ ਲਈ ਉਹ ਆਪਣੇ ਬਾਰੇ ਕੁਝ ਲਿਖ ਕੇ ਛੱਡ ਜਾਂਦੇ ਤੇ ਬਾਕੀ ਵਧੀਆ ਵਧੀਆ ਇਮਾਰਤਾਂ ਬਣਾ ਕੇ, ਮਕਬਰੇ ਆਦਿ ਬਣਾ ਕੇ ਆਪਣੇ ਪਦ ਚਿੰਨ੍ਹ ਛੱਡਣਾ ਉਹਨਾਂ ਨੂੰ ਸੁਖਾਵਾਂ ਲਗਦਾ ਸੀ। ਦੁਨੀਆਂ ਯਾਦ ਕਰਕੇ ਕਿ ਫਲਾਨਾ ਵੀ ਹੋਇਆ ਹੈ ਜਿਸ ਨੇ ਇਹ ਇਮਾਰਤ ਆਦਿ ਬਣਾਈ ਹੈ ਪਰ ਸਾਡੇ ਤਾਂ ਕਈ ਵਾਰੀ ਇਸ ਦੁਨੀਆਂ ਵਿੱਚ ਆਉਣ ਦਾ ਵਿਚਾਰ ਸੀ ਤੇ ਇਸ ਲਈ ਉਹਨਾਂ ਨੇ ਇਸ ਦੁਨੀਆਂ ਦਾ ਖ਼ਿਆਲ ਘੱਟ ਹੀ ਕੀਤਾ ਤੇ ਅੱਗਾ ਸਵਾਰਨ ਵਿੱਚ ਹੀ ਜੀਵਨ ਲਾ ਦਿੱਤਾ। ਦੂਜਾ ਉਹਨਾਂ ਦਾ ਨਿਸ਼ਾਨਾ ਆਪਾ ਤਿਆਗਣਾ ਸੀ ਤਾਂ ਕਿ ਉਹ ਪ੍ਰਮਾਤਮਾ ਨੂੰ ਪਾ ਸਕਣ। ਇਨ੍ਹਾਂ ਕਾਰਨਾਂ ਕਰਕੇ ਉਹਨਾਂ ਨੇ ਆਪਣੇ ਬਾਰੇ ਕੁਝ ਵੀ ਲਿਖਣਾ ਠੀਕ ਨਹੀਂ ਸਮਝਿਆ।

ਮੱਧਕਾਲੀਨ ਮਹਾਂਪੁਰਸ਼ਾਂ ਦੇ ਜੀਵਨ ਬਾਰੇ ਕੁਝ ਲਿਖਣਾ ਕਠਿਨ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਜੀਵਨ ਬਾਰੇ ਵੀ ਪ੍ਰਮਾਣਿਕ ਸਮੱਗਰੀ ਨਹੀਂ ਮਿਲਦੀ, ਤੇ ਬਾਕੀ ਕਿਸੇ ਬਾਰੇ ਕੀ ਆਖਿਆ ਜਾ ਸਕਦਾ ਹੈ ? ਇਹੀ ਹਾਲ ਭਗਤ ਰਵਿਦਾਸ ਜੀ ਦੇ ਜੀਵਨ-ਸ੍ਰੋਤਾਂ ਦਾ ਹੈ। ਫਿਰ ਵੀ ਯਤਨ ਕਰਾਂਗੇ ਕਿ

ਮਹਾਂ ਸੰਤ ਰਵਿਦਾਸ ਜੀ ਦੇ ਜੀਵਨ ਬਾਰੇ ਉਹਨਾਂ ਦੀ ਬਾਣੀ ਤੇ ਬਾਹਰਲੀਆਂ ਸਾਖੀਆਂ ਦਾ ਆਸਰਾ ਲੈ ਕੇ ਉਸ ਮਹਾਂਪੁਰਸ਼ ਦਾ ਸ਼ਬਦੀ ਚਿੱਤਰ ਉਘਾੜਿਆ ਜਾਵੇ।

ਭਗਤ ਰਵਿਦਾਸ ਜੀ ਦੀ ਜਨਮ ਮਿਤੀ ਬਾਰੇ ਬੜਾ ਵਾਦ ਵਿਵਾਦ ਹੈ। 'ਭਗਤਮਾਲ' ਤੇ ਡਾ: ਭੰਡਰਕਰ ਅਨੁਸਾਰ ਆਪ ਦਾ ਜਨਮ 1297 ਈ: ਨੂੰ ਹੋਇਆ ਪਰ ਡਾ: ਭਗਵਤ ਵ੍ਰਤ ਮਿਸ਼ਰ ਨੇ ਆਪਣੀ ਖੋਜ ਉਪਰੰਤ ਇਹ ਸਿੱਟਾ ਕੱਢਿਆ ਹੈ ਕਿ ਆਪ ਦਾ ਜਨਮ 1398 ਈ: ਹੋਣਾ ਚਾਹੀਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਆਪ ਦਾ ਜਨਮ 1 ਹਾੜ 1456 ਸੰਮਤ ਮੰਨਿਆ ਹੈ। ਆਪ ਦੇ ਮਾਤਾ ਪਿਤਾ ਦੇ ਨਾਮ ਬਾਰੇ ਵੀ ਝਗੜਾ ਹੈ। ਪ੍ਰਿਥਵੀ ਸਿੰਘ ਅਜ਼ਾਦ ਨੇ ਆਪ ਦੇ ਪਿਤਾ ਦਾ ਨਾਮ ਰਾਘਵ ਤੇ ਮਾਤਾ ਦਾ ਨਾਮ ਕਰਮਾਂ ਦੇਵੀ ਦੱਸਿਆ ਹੈ ਤੇ ਆਪ ਨੇ ਭਵਿਖ ਪੁਰਾਣ ਦਾ ਹਵਾਲਾ ਦੇ ਕੇ ਦੱਸਿਆ ਹੈ ਕਿ ਆਪਦੇ ਪਿਤਾ ਦਾ ਜਨਮ-ਨਾਮ ਮਾਨਦਾਸ ਸੀ। "ਮਾਨਦਾਸ ਦਾ ਪੁੱਤਰ ਰਵਿਦਾਸ ਨਾਮ ਨਾਲ ਪ੍ਰਸਿਧ ਹੋਇਆ।" ਕਵੀ ਬਰਕਤ ਸਿੰਘ ਨੇ ਪਿਤਾ ਦਾ ਨਾਮ ਸੰਤੋਖਾ ਤੇ ਮਾਤਾ ਦਾ ਨਾਮ ਕੌਂਸ ਦੇਈ ਲਿਖਿਆ ਹੈ :

*ਏਸ ਸ਼ਹਿਰ ਦੀ ਵਸਤੀ ਅੰਦਰ*
*ਸੀ ਇਕ ਭਗਤ ਪਿਆਰਾ॥*
*ਨਾ ਸੰਤੋਖਾ ਦਾਸ ਸੀ ਉਸਦਾ*
*ਜਾਤੀ ਦਾ ਚੰਮਿਆਰਾ ॥*
*ਕੌਂਸ ਦੇਈ ਸੀ ਤੀਵੀਂ ਉਸਦੀ*
*ਵੱਡਿਆਂ ਭਾਗਾਂ ਵਾਲੀ ॥*

... ... ... ...

*ਕੌਂਸਾਂ ਦੇ ਘਰ ਬਾਲਕ ਹੋਇਆ*
*ਚੰਨ ਨਾਲੋਂ ਵੱਧ ਸੋਹਣਾ ॥*

ਭਾਈ ਕਾਨ੍ਹ ਸਿੰਘ ਨਾਭਾ ਦੇ ਅਨੁਸਾਰ ਪਿਤਾ ਦਾ ਨਾਂ ਸੰਤੋਖਾ ਤੇ ਮਾਤਾ ਦਾ ਨਾਂ ਦਿਆਰੀ ਸੀ।

ਆਪ ਜਾਤ ਦੇ ਚਮਾਰ ਸਨ ਤੇ ਆਪ ਦੇ ਵੱਡੇ ਵਡੇਰੇ ਜੁੱਤੀਆਂ ਬਣਾਉਣ ਦਾ ਕੰਮ ਕਰਦੇ ਸਨ ਤੇ ਆਪ ਨੇ ਵੀ ਆਪਣੇ ਪਿਤ੍ਰੀ ਕਿਤੇ ਨੂੰ ਅਪਣਾਇਆ। ਆਪ ਨੇ ਆਪਣੀ ਬਾਣੀ ਵਿੱਚ ਕਈ ਥਾਈਂ ਆਪਣੇ ਆਪ ਨੂੰ ਬੜੇ ਫ਼ਖ਼ਰ ਨਾਲ ਚਮਾਰ ਆਖਿਆ ਹੈ। ਕਬੀਰ ਜੀ ਨੇ ਵੀ ਆਪਣੀ ਜਾਤ ਦਾ ਜ਼ਿਕਰ ਕਰਦਿਆਂ ਲਿਖਿਆ ਸੀ ਕਿ ਲੋਕ ਮੇਰੀ ਜਾਤ 'ਤੇ ਹੱਸਦੇ ਹਨ ਪਰ ਮੈਂ ਇਸ ਜਾਤ ਤੋਂ ਬਲਿਹਾਰ ਜਾਂਦਾ ਹਾਂ ਕਿਉਂਕਿ ਇਸ ਜਾਤ ਦੇ ਕਬੀਰ ਨੇ ਪ੍ਰਮਾਤਮਾਂ ਦਾ ਨਾਮ ਸਿਮਰਿਆ ਹੈ।

*ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ॥*
*ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ॥੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ)

ਇਸੇ ਤਰ੍ਹਾਂ ਭਗਤ ਰਵਿਦਾਸ ਜੀ ਆਖਦੇ ਹਨ ਕਿ ਚਮਾਰ ਹੋ ਕੇ ਵੀ ਉੱਤਮ ਪਦਵੀ ਪ੍ਰਾਪਤ ਕੀਤੀ ਹੈ ਤੇ ਦੂਜੀ ਗੱਲ ਪਰਮਾਤਮਾਂ ਦਾ ਨਾਮ ਜੱਪ ਕੇ ਹਰ ਕੋਈ ਪਰਮ ਗਤਿ ਨੂੰ ਪ੍ਰਾਪਤ ਕਰ ਸਕਦਾ ਹੈ। ਜ਼ਰੂਰੀ ਨਹੀਂ ਕਿ ਉੱਚੀਆਂ ਕੁਲਾਂ ਵਾਲੇ ਪਰਮਾਤਮਾਂ ਦੇ ਪਿਆਰੇ ਹਨ। ਇਸ ਲਈ ਉਹ ਵਾਰ ਵਾਰ ਆਪਣੀ ਜਾਤ ਦਾ ਜ਼ਿਕਰ ਕਰਦੇ ਹਨ।

ਜਿਵੇਂ-

*—ਕਹਿ ਰਵਿਦਾਸ ਖਲਾਸ ਚਮਾਰਾ॥*
*—ਮੇਰੇ ਰਮਈਏ ਰੰਗੁ ਮਜੀਠ ਕਾ*
*ਕਹੁ ਰਵਿਦਾਸ ਚਮਾਰ ॥*
*—ਪ੍ਰੇਮ ਭਗਤਿ ਕੇ ਕਾਰਣੈ* (ਰਾਗ ਗਉੜੀ)
*ਕਹੁ ਰਵਿਦਾਸ ਚਮਾਰ॥*
*—ਰਾਜਾ ਰਾਮ ਕੀ ਸੇਵ ਨ ਕੀਨੀ*
*ਕਹਿ ਰਵਿਦਾਸ ਚਮਾਰਾ॥* (ਆਸਾ)
*—ਤੁਮ ਸਰਨਾਗਤਿ ਰਾਜਾ ਰਾਮ ਚੰਦ*
*ਕਹਿ ਰਵਿਦਾਸ ਚਮਾਰਾ॥* (ਰਾਗ ਸੋਰਠਿ)
*ਜਾਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ*
*ਅਜਹੁ ਬੰਨਾਰਸੀ ਆਸ ਪਾਸਾ॥*
*ਆਚਾਰ ਸਹਿਤ ਬ੍ਰਿਪ ਕਰਹਿ ਡੰਡਉਤਿ*
*ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥* (ਮਲਾਰ) ਆਦਿ

ਬਾਲਪਣ ਤੋਂ ਹੀ ਆਪ ਪਰਮਾਤਮਾਂ ਦੀ ਭਗਤੀ ਵਿੱਚ ਲੱਗ ਗਏ। ਆਪ ਪਾਠ ਭਜਨ ਵੱਲ ਰੁਚਿਤ ਸਨ ਤੇ ਕੋਈ ਅਜਿਹਾ ਕਰਮ ਨਹੀਂ ਕਰਦੇ ਸਨ ਜੋ ਪਾਪ ਨਾਂ ਦਾ ਬਣ ਜਾਵੇ। ਸਾਤਵਿਕ ਬਿਰਤੀ ਪ੍ਰਾਸਨ ਸੀ। ਆਪ ਸਾਧ ਸੰਤਾਂ ਦੀ ਸੇਵਾ ਕਰਦੇ ਤੇ ਲੋੜੀਂਦੀਆਂ ਵਸਤਾਂ ਉਹਨਾਂ ਨੂੰ ਅਰਪਣ ਕਰ ਦਿੰਦੇ। ਆਪ ਨੂੰ ਸਤ ਸਾਲਾਂ ਦੀ ਉਮਰੇ ਪੜ੍ਹਨੇ ਪਾਇਆ ਤਾਂ ਆਪ ਨੇ ਵੇਦ ਪੁਰਾਣ ਵਾਚੇ ਤੇ ਫਿਰ ਪਰਮਾਤਮਾਂ ਦੀ ਭਗਤੀ ਨੂੰ ਸ੍ਰੇਸ਼ਟ ਜਾਤਾ। ਬਰਕਤ ਸਿੰਘ ਲਿਖਦਾ ਹੈ—

*ਸਤ ਬਰਸ ਦਾ ਹੋਏ ਰਵਿਦਾਸ॥*
*ਪੜ੍ਹਨ ਪਠਾਇਆ ਮੁਨਸ਼ੀ ਪਾਸ॥*
*ਸੋਲੇ ਮਿਠ ਰਸ ਅਧਭੁਤ ਬਾਣੀ॥*
*ਆਦਰ ਕਰਦੇ ਸਾਰੇ ਹਾਣੀ॥*
*ਕਾਵ ਬੁਧੀ ਹੋਈ ਪ੍ਰਕਾਸ਼॥*

*ਮਨ ਚੋਂ ਹੰਗਤਾ ਹੋ ਗਈ ਨਾਸ਼॥*
*ਪੜ ਅੱਖਰ ਹੋ ਗਿਆ ਸਿਆਣਾ॥*
*ਵੇਖੇ ਪੜ ਪੜ ਵੇਦ ਪੁਰਾਣਾ॥*

ਤੇ ਫਿਰ ਲੰਮੀ ਵਿਚਾਰ ਕਰਨ ਮਗਰੋਂ ਆਪ ਨੇ ਅਨੁਭਵ ਕੀਤਾ ਕਿ ਸਾਰੇ ਮਨੁੱਖ ਬਰਾਬਰ ਹਨ। ਭਰਮਾਂ ਵਹਿਮਾਂ ਨੂੰ ਛੱਡ ਕੇ ਪਰਮਾਤਮਾਂ ਦੀ ਭਗਤੀ ਵਿੱਚ ਮਨ ਲਾਉਣਾ ਚਾਹੀਦਾ ਹੈ। ਇਹ ਦੁਨੀਆਂ ਦੀ ਵਿਦਿਆ ਕਿਸੇ ਕੰਮ ਨਹੀਂ। ਬ੍ਰਹਮ ਵਿਦਿਆ ਹੀ ਕਲਿਆਣਕਾਰੀ ਹੈ। ਆਪ ਨੇ ਜਦੋਂ ਪੰਡਤ ਨਾਲ ਵਿਚਾਰ ਕੀਤੀ ਤਾਂ ਉਹ ਬੜੇ ਪ੍ਰਭਾਵਿਤ ਹੋਏ। ਬਾਲ ਰਵਿਦਾਸ ਨੂੰ ਨਾਲ ਲੈ ਕੇ ਪੰਡਤ ਨੇ ਆ ਕੇ ਆਪਦੇ ਪਿਤਾ ਨੂੰ ਵਧਾਈ ਦਿੱਤੀ ਕਿ ਆਪ ਦਾ ਪੁੱਤਰ ਬ੍ਰਹਮ ਗਿਆਨੀ ਹੈ। ਆਪ ਕਈ ਵਾਰ ਮਨ ਦੀ ਮੌਜ ਵਿੱਚ ਆ ਕੇ ਬਾਹਰ ਇਕਾਂਤ ਵਿੱਚ ਜਾ ਕੇ ਗੰਗਾ ਕਿਨਾਰੇ ਪਰਮਾਤਮਾਂ ਦਾ ਭਜਨ ਕਰਨ ਵਿੱਚ ਲੱਗ ਜਾਂਦੇ। ਪ੍ਰਤਾਪ ਸਿੰਘ ਜੋਤਸ਼ੀ ਨੇ ਲਿਖਿਆ ਹੈ ਕਿ ਛੋਟੀ ਉਮਰ ਤੋਂ ਹੀ ਆਪ ਦੇ ਬੁਲ੍ਹ ਸਿਮਰਨ ਕਰਨ ਕਾਰਨ ਫਰਕਦੇ ਰਹਿੰਦੇ ਸਨ ਭਾਵ ਬਚਪਨ ਤੋਂ ਹੀ ਆਪ ਰਾਮ ਨਾਮ ਵਿੱਚ ਲੱਗ ਗਏ ਸਨ।

ਆਪ ਨੂੰ ਵਿਰਕਤ ਤੇ ਤਿਆਗੀ ਦੇਖ ਕੇ ਆਪ ਦੇ ਘਰ ਵਾਲਿਆਂ ਨੇ ਆਪ ਨੂੰ ਪਿੰਡ ਹੀ ਕੰਮ ਸਿਖਾਇਆ। ਆਪ ਸਾਰਾ ਦਿਨ ਕੰਮ ਕਰਦੇ ਵੀ ਸਿਮਰਨ ਵਿੱਚ ਲੀਨ ਰਹਿੰਦੇ। ਆਪ ਬੜਾ ਸੁੰਦਰ ਕੰਮ ਕਰਦੇ ਤੇ ਦਰ 'ਤੇ ਆਏ ਸਾਧੂ ਸੰਤਾਂ ਨੂੰ ਮੁਫ਼ਤ ਜੋੜੇ ਦੇ ਦਿੰਦੇ। ਬਰਕਤ ਸਿੰਘ ਲਿਖਦਾ ਹੈ—

*ਸਾਧੂ ਸੰਤ ਭਿਖਾਰੀ ਕੋਈ ਆਵੈ ਚਲ ਦੁਆਰੇ॥*
*ਜੋੜੇ ਮੁਫਤ ਉਹਨਾਂ ਨੂੰ ਦੇ ਕੇ ਹਰ ਦਾ ਸ਼ੁਕਰ ਗੁਜ਼ਾਰੇ॥*

ਮਾਪਿਆਂ ਨੇ ਚਾਹਿਆ ਕਿ ਵਿਰਕਤ ਮਨ ਨੂੰ ਮੋਹ ਦੀਆਂ ਜ਼ੰਜੀਰਾਂ ਨਾਲ ਬੰਨ੍ਹ ਕੇ ਕਾਬੂ ਕਰ ਲੈਣ। ਇਸ ਲਈ ਉਹਨਾਂ ਭਗਤ ਜੀ ਦੀ ਸ਼ਾਦੀ ਦਾ ਪ੍ਰਬੰਧ ਕੀਤਾ। ਆਪਦੀ ਪਤਨੀ ਦਾ ਨਾਂ ਲੋਣਾ ਸੀ। ਮਾਪਿਆਂ ਨੂੰ ਆਸ ਸੀ ਕਿ ਹੁਣ ਰਵਿਦਾਸ ਦੁਨਿਆਵੀ ਧੰਦਿਆਂ ਵਿੱਚ ਰੁਚਿਤ ਹੋ ਕੇ ਗ੍ਰਹਿਸਤ ਵਿੱਚ ਗ੍ਰਸਤ ਹੋ ਜਾਵੇਗਾ ਪਰ ਹੋਇਆ ਇਸ ਦੇ ਉਲਟ। ਆਪ ਦਿਨ ਰਾਤ ਸਿਮਰਨ ਵਿੱਚ ਲੀਨ ਰਹਿੰਦੇ। ਪਰਮਾਰਥ ਦੇ ਕੰਮ ਵੱਲ ਮਨ ਲਾ ਲਿਆ ਤੇ ਹੌਲੀ-ਹੌਲੀ ਦੁਨੀਆਵੀ ਕੰਮ ਘੱਟ ਕਰ ਦਿੱਤੇ। ਆਪ ਦੀ ਪਤਨੀ ਵੀ ਧਰਮੀ ਜੀਉੜਾ ਸੀ। ਉਹ ਵੀ ਆਏ ਗਏ ਸਾਧਾਂ ਸੰਤਾਂ ਦੀ ਸੇਵਾ ਵਿੱਚ ਲੱਗੀ ਰਹਿੰਦੀ। ਮਾਤਾ ਪਿਤਾ ਨੇ ਅਜਿਹਾ ਦੇਖ ਕੇ ਕਿ ਇਹ ਤਾਂ ਘਰ ਉਜਾੜੀ ਜਾ ਰਹੇ ਹਨ, ਆਪ ਨੂੰ ਵੱਖ ਕਰ ਦਿੱਤਾ। ਆਪ ਨੇ ਇਕ ਕੱਖਾਂ ਦੀ ਕੁੱਲੀ ਬਣਾ ਲਈ ਤੇ ਆਪਣੀ ਧਰਮ ਪਤਨੀ ਸਮੇਤ ਉਥੇ ਰਹਿਣ ਲੱਗੇ ਤੇ ਕੰਮ ਕਰਨ ਲੱਗੇ। 'ਹੱਥ ਕਾਰ ਵਲ ਤੇ ਚਿੱਤ ਯਾਰ ਵੱਲ' ਅਨੁਸਾਰ ਆਪ ਸਾਰਾ ਦਿਨ ਜੁੱਤੀਆਂ ਗੰਢਣ ਦਾ ਕੰਮ ਕਰਦੇ ਰਹਿੰਦੇ ਤੇ ਨਾਲ ਸੁਰਤ ਪਰਮਾਤਮਾਂ

ਦੇ ਚਰਨਾਂ ਵਿੱਚ ਜੋੜੀ ਰਖਦੇ। ਆਏ ਗਏ ਦੀ ਸੇਵਾ ਕਰਦੇ ਤੇ ਧਰਮ ਕਰਮ ਕਰਨ ਵਿੱਚ ਲੱਗੇ ਰਹਿੰਦੇ।

ਆਪ ਦਾ ਨਿਤਨੇਮ ਅਜਿਹਾ ਸੀ ਕਿ ਆਪ ਸਵੇਰੇ ਸ਼ਾਮ ਪਰਮਾਤਮਾਂ ਦੀ ਭਗਤੀ ਕਰਦੇ। ਆਵੇਸ਼ ਵਿੱਚ ਆਕੇ ਸ਼ਬਦ ਉਚਾਰਦੇ ਤੇ ਉਹਨਾਂ ਨੂੰ ਮਨ ਦੀ ਮੌਜ ਵਿੱਚ ਗਾਉਂਦੇ। ਸੱਚਾ ਸੁੱਚਾ ਜੀਵਨ ਬਤੀਤ ਕਰਦੇ। ਆਪ ਦੀ ਭਗਤੀ ਕਾਰਨ ਆਪ ਦੀ ਮਹਿਮਾ ਸਾਰੇ ਪਾਸੇ ਹੋਣ ਲੱਗ ਗਈ ਤੇ ਬ੍ਰਾਹਮਣ ਵੀ ਆਪ ਨੂੰ ਨਮਸਕਾਰਾਂ ਕਰਦੇ। ਆਪ ਜੀ ਦੀ ਬਾਣੀ ਵਿੱਚ ਅਜਿਹੇ ਸੰਕੇਤ ਮਿਲਦੇ ਹਨ—

*—ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ*
*ਤਿਨ ਤਨੈ ਰਵਿਦਾਸ ਦਾਸਾਨ ਦਾਸਾ॥*
*—ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥* (ਰਾਗ ਮਲਾਰ)

ਆਪ ਦੇ ਗੁਰੂ ਰਾਮਾਨੰਦ ਜੀ ਸਨ ਜਿਹਨਾਂ ਦੀ ਪਾਰਸ ਛੁਹ ਨੇ ਰਵਿਦਾਸ ਜੀ ਦੀ ਕਾਇਆ ਕਲਪ ਕਰ ਦਿੱਤੀ। ਆਪ ਸ਼ੁੱਧ ਸੋਨਾ ਬਣ ਗਏ। ਰਾਮਾਨੰਦ ਜੀ ਦੇ ਪ੍ਰਮੁੱਖ 12 ਚੇਲਿਆਂ ਦਾ ਜ਼ਿਕਰ ਭਗਤਮਾਲ ਵਿੱਚ ਭਗਤ ਨਾਭਾ ਦਾਸ ਜੀ ਨੇ ਕੀਤਾ ਹੈ-ਅਨੰਤਾ ਨੰਦ, ਕਬੀਰ, ਸੁਖਾ ਨੰਦ, ਸੁਰਸਰਾ ਨੰਦ, ਪਦਮਾਵਤੀ, ਨਰ ਹਰਯਾ ਨੰਦ, ਪੀਪਾ, ਭਾਵਾ ਨੰਦ, ਰਵਿਦਾਸ, ਧੰਨਾ ਤੇ ਸੁਰਸਰੀ। ਇਹਨਾਂ ਭਗਤਾਂ ਨੇ ਭਾਰਤ ਦੇ ਵੱਖ-ਵੱਖ ਪ੍ਰਾਂਤਾਂ ਵਿੱਚ ਧਰਮ ਦਾ ਪਰਚਾਰ ਕੀਤਾ ਤੇ ਲੱਖਾਂ ਲੋਕਾਂ ਨੂੰ ਰਾਮ ਨਾਲ ਜੋੜਿਆ।

ਇਕ ਸਾਧ ਇਕ ਵਾਰੀ ਭਗਤ ਜੀ ਦੇ ਪਾਸ ਠਹਿਰਿਆ। ਉਸ ਦੀ ਉਹਨਾਂ ਨੇ ਬੜੀ ਸੇਵਾ ਕੀਤੀ। ਉਸ ਨੇ ਆਪ ਦੀ ਗ਼ਰੀਬੀ ਦੇਖ ਕੇ ਇਕ ਪਾਰਸ ਆਪ ਨੂੰ ਦਿੰਦਿਆਂ ਆਖਿਆ ਕਿ ਇਸ ਨੂੰ ਜਿਸ ਧਾਤ ਨਾਲ ਛੁਹਾਓਗੇ ਉਹੀ ਸੋਨਾ ਬਣ ਜਾਵੇਗੀ ਤੇ ਇਓਂ ਆਪ ਦੀ ਗ਼ਰੀਬੀ ਦੂਰ ਹੋ ਜਾਵੇਗੀ, ਪਰ ਭਗਤ ਜੀ ਨੇ ਇਨਕਾਰ ਕਰ ਦਿੱਤਾ। ਜਦੋਂ ਉਹ ਸਾਧ ਬਹੁਤਾ ਹੀ ਖਹਿੜੇ ਪੈ ਗਿਆ ਤਾਂ ਆਪ ਨੇ ਲੈ ਕੇ ਰੱਖ ਲਿਆ ਤੇ ਫਿਰ ਕਾਨਿਆਂ ਦੀ ਛੱਤ ਵਿੱਚ ਅੜਾ ਕੇ ਰੱਖ ਦਿੱਤਾ।

ਕਈ ਚਿਰਾਂ ਮਗਰੋਂ ਉਹ ਸਾਧ ਆਪਣੀ ਤੀਰਥ ਯਾਤ੍ਰਾ ਕਰਕੇ ਵਾਪਸ ਪਰਤਕੇ ਰਵਿਦਾਸ ਜੀ ਪਾਸ ਪੁੱਜਾ ਤਾਂ ਦੇਖ ਕੇ ਹੈਰਾਨ ਰਹਿ ਗਿਆ ਕਿ ਗ਼ਰੀਬੀ ਦਾ ਬੋਲ ਬਾਲਾ ਹੈ। ਉਸ ਨੇ ਭਗਤ ਜੀ ਨੂੰ ਪੁੱਛਿਆ ਕਿ ਤੁਸੀਂ ਪਾਰਸ ਵਰਤ ਕੇ ਅਮੀਰ ਕਿਉਂ ਨਹੀਂ ਬਣੇ ? ਭਗਤ ਜੀ ਨੂੰ ਤਾਂ ਉਸ ਪਾਰਸ ਦੀ ਯਾਦ ਵੀ ਭੁੱਲ ਚੁੱਕੀ ਸੀ। ਫਿਰ ਯਾਦ ਕਰਕੇ ਉਹ ਪਾਰਸ ਕਾਨਿਆਂ ਦੀ ਛੱਤ ਵਿਚੋਂ ਕੱਢ ਕੇ ਵਾਪਸ ਕਰਦਿਆਂ ਆਖਿਆ ਕਿ ਸਾਨੂੰ ਇਸ ਦੀ ਲੋੜ ਨਹੀਂ ਹੈ। ਅਸਲੀ ਪਾਰਸ ਤਾਂ ਪਰਮਾਤਮਾਂ ਦਾ ਨਾਂ ਹੈ।

ਆਖਦੇ ਹਨ ਭਗਤ ਰਵਿਦਾਸ ਜੀ ਜਦੋਂ ਪੂਜਾ ਕਰਕੇ ਉਠਦੇ ਤਾਂ ਆਪ ਦੀ

ਚੌਂਕੀ ਹੇਠੋਂ ਪੰਜ ਮੋਹਰਾਂ ਰੋਜ਼ ਨਿਕਲਦੀਆਂ। ਆਪ ਨੇ ਸੋਚਿਆ ਮਾਇਆ ਡੋਲਣ ਲਈ ਯਤਨ ਕਰ ਰਹੀ ਹੈ। ਪਰ ਉਹਨਾਂ ਨੂੰ ਪਰਮਾਤਮਾਂ ਨੇ ਸੁਪਨੇ ਵਿੱਚ ਦਰਸ਼ਨ ਦੇ ਕੇ ਇਹਨਾਂ ਮੋਹਰਾਂ ਨੂੰ ਖ਼ਰਚਣ ਦਾ ਵੱਲ ਦੱਸਿਆ। ਆਪ ਨੇ ਉਹਨਾਂ ਮੋਹਰਾਂ ਨਾਲ ਇਕ ਸੁੰਦਰ ਮੰਦਰ ਤੇ ਇਕ ਸਰਾਂ ਬਣਾਈ। ਉਥੇ ਪੂਜਾ ਪਾਠ ਹੋਣ ਲੱਗਾ ਤੇ ਸਰਾਂ ਵਿੱਚ ਆਏ ਨੂੰ ਟਿਕਾਣਾ ਮਿਲਣ ਲੱਗਾ। ਲੋਕ ਆਕੇ ਭਗਤ ਜੀ ਪਾਸੋਂ ਪਰਮਾਤਮਾਂ ਦੇ ਘਰ ਦੀਆਂ ਗੱਲਾਂ ਸੁਣਦੇ। ਇਉਂ ਹਰਿ ਜਸ ਹੁੰਦਾ ਰਹਿੰਦਾ।

ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਆਪ ਮੀਰਾਂ ਬਾਈ ਦੇ ਗੁਰੂ ਸਨ। ਉਸ ਨੇ ਆਪ ਪਾਸੋਂ ਦੀਖਿਆ ਲਈ ਸੀ। ਮੀਰਾਂ ਦੇ ਕਈ ਪਦਾਂ ਵਿੱਚ ਰਵਿਦਾਸ ਜੀ ਪ੍ਰਤੀ ਸ਼ਰਧਾ ਤੇ ਸਤਿਕਾਰ ਦੀ ਭਾਵਨਾ ਦੇ ਦੀਦਾਰ ਹੁੰਦੇ ਹਨ, ਜਿਵੇਂ—

*—ਗੁਰ ਮਿਲਿਆ ਰੈਦਾਸ ਸੀ*
*ਦੀਨੀ ਗਿਆਨ ਕੀ ਗੁਟਕੀ॥*
*—ਰੈਦਾਸ ਸੰਤ ਮਿਲੇ ਮੋਹਿ*
*ਸਤਗੁਰ ਦੀਨੀ ਸੁਰਤ ਸੁਹਾਵਨੀ॥*
*—ਗੁਰ ਰੈਦਾਸ ਮਿਲੇ ਮੋਹਿ ਪੂਰੇ*
*ਧੁਰ-ਸੇ-ਕਲ-ਕਲੇ ਭੀ ਭੜੀ॥*
*ਗੁਰ ਮਹਰੇ ਰੈਦਾਸ ਸਰਨ ਨ ਚਿਤ ਸੋਈ।*

ਰਵਿਦਾਸ ਜੀ ਦੇ ਪ੍ਰਭਾਵ ਦਾ ਸਿੱਟਾ ਇਹ ਹੋਇਆ ਕਿ ਮੀਰਾਂ ਨਿਰਗੁਣ ਬ੍ਰਹਮ ਦੇ ਸਿਮਰਨ ਵਿੱਚ ਜੁੜ ਗਈ।

ਜਦੋਂ ਪੰਡਤਾਂ ਨੇ ਭਗਤ ਜੀ ਦੀ ਕੀਰਤੀ ਦੇਖੀ ਸੁਣੀ ਤਾਂ ਉਹ ਆਪ ਦੇ ਵਿਰੋਧੀ ਬਣ ਗਏ। ਉਹਨਾਂ ਨੇ ਜਦੋਂ ਇਹ ਦੇਖਿਆ ਕਿ ਨੀਵੀਂ ਜਾਤ ਦਾ ਬੰਦਾ ਮੰਦਰ ਬਣਾ ਕੇ ਭਗਤੀ ਕਰਦਾ ਹੈ ਤਾਂ ਕਾਫ਼ੀ ਔਖੇ ਹੋਏ ਪਰ ਜਿਸ ਗੱਲ ਨੇ ਉਹਨਾਂ ਨੂੰ ਸੱਤੇ ਕਪੜੀਂ ਅੱਗ ਲਾ ਦਿੱਤੀ, ਉਹ ਸੀ ਕਿ ਆਪ ਨੇ ਮੂਰਤੀ ਵੀ ਚਮੜੇ ਦੀ ਬਣਾਈ ਹੋਈ ਹੈ। ਉਹਨਾਂ ਨੇ ਸਮੇਂ ਦੇ ਹਾਕਮ ਪਾਸ ਸ਼ਕਾਇਤ ਜਾ ਕੀਤੀ ਕਿ ਰਵਿਦਾਸ ਨੇ ਸਾਡੀ ਮਰਿਆਦਾ ਨੂੰ ਹੀ ਭੰਗ ਨਹੀਂ ਕੀਤਾ ਸਗੋਂ ਸਾਡਾ ਧਰਮ ਭੀ ਭ੍ਰਸ਼ਟ ਕਰ ਦਿੱਤਾ ਹੈ।

ਰਵਿਦਾਸ ਜੀ ਨੂੰ ਬੁਲਾ ਕੇ ਪੁੱਛਿਆ ਗਿਆ ਤਾਂ ਆਪ ਨੇ ਆਖਿਆ ਕਿ ਸਾਰੇ ਮਨੁੱਖ ਬਰਾਬਰ ਹਨ ਤੇ ਇਹ ਜਾਤ ਪਾਤ ਦਾ ਵਿਤਕਰਾ ਸਵਾਰਥੀਆਂ ਨੇ ਆਪ ਪਾਇਆ ਹੋਇਆ ਹੈ। ਪਰਮਾਤਮਾਂ ਸਾਰਿਆਂ ਵਿੱਚ ਵਿਦਮਾਨ ਹੈ। ਪਰਮਾਤਮਾਂ ਦੀ ਭਗਤੀ ਤੋਂ ਰੋਕਣਾ ਮੂਰਖਤਾ ਹੈ। ਫਿਰ ਭਗਤ ਜੀ ਨੇ ਆਖਿਆ ਕਿ ਇਹਨਾਂ ਪੁਜਾਰੀਆਂ ਨੂੰ ਜੇਕਰ ਆਪਣੇ ਪੁਜਾਰੀ ਪੁਣੇ ਤੇ ਬ੍ਰਾਹਮਣ ਪੁਣੇ ਦਾ ਮਾਣ ਹੈ ਤਾਂ ਇਹਨਾਂ ਨੂੰ ਆਖੋ ਕਿ ਮੰਦਰ ਵਿੱਚ ਪਈਆਂ ਮੂਰਤੀਆਂ ਨੂੰ ਬਾਹਰ ਬੁਲਾ ਕੇ ਦਿਖਾਣ। ਪੰਡਤਾਂ ਨੇ ਬੜੇ ਮੰਤਰ ਪੜ੍ਹੇ ਪਰ ਮੂਰਤੀਆਂ ਹਿਲੀਆਂ ਨਾ, ਪਰ ਜਦੋਂ

ਸਮਾਧੀ ਵਿੱਚ ਲੀਨ ਹੋ ਕੇ ਭਗਤ ਜੀ ਨੇ ਸੱਚੇ ਦਿਲੋਂ ਪੁਕਾਰ ਕੀਤੀ ਤਾਂ ਮੂਰਤੀਆਂ ਹਰਕਤ ਵਿੱਚ ਆ ਗਈਆਂ। ਇਉਂ ਅਜਿਹੇ ਕੌਤਕ ਨੇ ਭਗਤ ਜੀ ਦੀ ਪ੍ਰਸਿਧੀ ਸਾਰੇ ਜਗਤ ਵਿੱਚ ਫੈਲਾ ਦਿੱਤੀ।

ਚਿਤੌੜ ਦੀ ਰਾਣੀ ਝਾਲਾਂ ਆਪ ਦੀ ਭਗਤ ਬਣ ਗਈ ਸੀ, ਪਰ ਪੰਡਤਾਂ ਨੇ ਬੜਾ ਵਿਰੋਧ ਕੀਤਾ। ਆਪ ਚਿਤੌੜ ਗਏ। ਆਪ ਦਾ ਬੜਾ ਸਤਿਕਾਰ ਕੀਤਾ ਗਿਆ ਤੇ ਇਸ ਮੌਕੇ 'ਤੇ ਬੜਾ ਭਾਰੀ ਭੰਡਾਰਾ ਕਰਨ ਦਾ ਐਲਾਨ ਕੀਤਾ ਗਿਆ, ਜਿਸ ਵਿੱਚ ਸਭ ਮਹਾਂਪੁਰਸ਼ ਤੇ ਬ੍ਰਾਹਮਣਾਂ ਆਦਿ ਨੂੰ ਬੁਲਾਇਆ ਗਿਆ ਸੀ। ਆਪ ਨੇ ਉਥੇ ਬੜਾ ਹੀ ਸੁੰਦਰ ਉਪਦੇਸ਼ ਦਿੱਤਾ।

ਪਰ ਜਦੋਂ ਭੰਡਾਰਾ ਵਰਤਾਇਆ ਜਾਣ ਲੱਗਾ ਤਾਂ ਆਪ ਨਾਲ ਬੈਠ ਕੇ ਖਾਣੋਂ ਕਈ ਪੰਡਤਾਂ ਨੇ ਸੰਕੋਚ ਕੀਤਾ। ਆਪ ਨੇ ਵੈਰਾਗ ਵਿੱਚ ਆ ਕੇ ਇਹ ਸ਼ਬਦ ਉਚਾਰਿਆ—

*ਨਾਗਰ ਜਨਾਂ ਮੇਰੀ ਜਾਤ ਬਿਖਿਆਤ ਚੰਮਾਰੰ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ ਰਹਾਉ॥*
*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ*
*ਸੰਤ ਜਨ ਕਰਤ ਨਹੀ ਪਾਨੰ॥*
*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ*
*ਸੁਰਸਰੀ ਮਿਲਤ ਨਾ ਹੋਇ ਆਨੰ॥*
*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ*
*ਜੈਸੇ ਕਾਗਰਾ ਕਰਤ ਬੀਚਾਰੰ॥*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ*
*ਪੂਜੀਐ ਕਰ ਨਮਸਕਾਰੰ॥*
*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ॥*

ਬਸ ਸਾਰਿਆਂ ਨੇ ਇਹ ਸ਼ਬਦ ਸੁਣ ਕੇ ਇਸ ਦਾ ਪ੍ਰਭਾਵ ਗ੍ਰਹਿਣ ਕਰਦਿਆਂ ਇਕੱਠੇ ਬੈਠ ਕੇ ਖਾਣਾ ਸ਼ੁਰੂ ਕਰ ਦਿੱਤਾ। ਪੰਗਤ ਵਿੱਚ ਬੈਠੇ ਹਰ ਇਕ ਨੂੰ ਭਗਤ ਰਵਿਦਾਸ ਆਪਣੇ ਨਾਲ ਬੈਠੇ ਖਾਂਦੇ ਪ੍ਰਤੀਤ ਹੋਏ। ਤੇ ਲੋਕਾਂ ਨੂੰ ਇਸ ਗੱਲ ਦਾ ਗਿਆਨ ਹੋ ਗਿਆ ਕਿ ਉਹ ਪਰਮਾਤਮਾਂ ਸਰਬ ਜੀਆਂ ਵਿੱਚ ਵਸਦਾ ਹੈ।

ਇਕ ਵਾਰੀ ਗੰਗਾ ਦੇ ਇਸ਼ਨਾਨ ਲਈ ਬੜਾ ਭਾਰੀ ਮੇਲਾ ਲੱਗਾ। ਭਗਤ ਰਵਿਦਾਸ ਵੀ ਗੰਗਾ ਦੇ ਇਸ਼ਨਾਨ ਲਈ ਉਥੇ ਪੁੱਜੇ। ਲੋਕਾਂ ਨੇ ਆਪਣੇ ਵਿੱਤ ਅਨੁਸਾਰ ਗੰਗਾ ਨੂੰ ਕਈ ਵਸਤਾਂ ਭੇਟ ਕੀਤੀਆਂ। ਭਗਤ ਜੀ ਨੇ ਵੀ ਕਸੀਰਾ ਭੇਟ ਕੀਤਾ। ਗੰਗਾ ਨੇ ਆਪ ਹੱਥ ਕੱਢ ਕੇ ਉਹ ਭੇਟ ਸਵੀਕਾਰ ਕੀਤੀ। ਇਸ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ—

*1. ਭਗਤੁ ਭਗਤੁ ਜਗਿ ਵਸਿਆ ਚਹੁੰ ਚਕਾਂ ਦੇ ਵਿਚਿ ਚਮਰੇਟਾ॥*
*2. ਪਾਣ੍ਹਾ ਗੰਢੇ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ॥*
*3. ਜਿਉ ਕਰਿ ਮੈਲੇ ਚੀਥੜੈ ਹੀਰਾ ਲਾਲਾ ਅਮੋਲ ਪਲੇਟਾ॥*
*4. ਚਹੁੰ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ॥*
*5. ਨ੍ਹਾਵਣਿ ਆਇਆ ਸੰਗੁ ਮਿਲਿ ਬਨਾਰਸ ਕਰਿ ਗੰਗਾ ਥੇਟਾ॥*
*6. ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ॥*
*7. ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜ ਅਮੇਟਾ॥*
*8. ਲਇਆ ਕਸੀਰਾ ਹਥਿ ਕਢਿ ਸੂਤ ਇਕੁ ਜਿਉ ਤਾਣਾ ਪੇਟਾ॥*
*9. ਭਗਤ ਜਨਾਂ ਹਰਿ ਮਾਂ ਪਿਉ ਬੇਟਾ॥17॥*

*ਵਜਿਆ—ਪ੍ਰਗਟ ਹੋਇਆ। ਸਹੇਟਾ—ਸਮੇਤ।*
*ਥੇਟਾ— ਪੁਰਬੀ ਦਾ ਥਾਉਂ। ਪਾਣ੍ਹਾ— ਜੁੱਤੀਆਂ।*
*ਕਸੀਰਾ— ਥੈਲਾ। ਅਭੀਚ— ਅਭਿਜਿਤ ਨਿਛੱਤ੍ਰ*

1. (ਰਵਿਦਾਸ) ਚਮਾਰ ਜਗਤ ਵਿੱਚ ਚਾਰੇ ਦਿਸ਼ਾਂ ਵਿਖੇ ਭਗਤ ਪ੍ਰਗਟ ਹੋਇਆ।
2. ਰਸਤੇ ਵਿਖੇ ਜੁੱਤੀਆਂ ਗੰਢੇ ਅਰ ਕੁਲਾ ਧਰਮ ਅਨੁਸਾਰ ਪਸ਼ੂ ਢੋਕੇ ਸਮੇਟਯਾ ਕਰੇ।
3. (ਉਪਰੋਂ ਇਹ ਹਾਲ ਸੀ, ਪਰ ਅੰਦਰੋਂ ਇਉਂ ਸੀ) ਜਿੱਕੁਰ ਮੈਲੇ ਚਿਥੜਿਆਂ (ਲੀਰਾਂ) ਵਿਖੇ ਅਮੋਲਕ ਲਾਲ ਲਪੇਟਿਆ ਹੋਇਆ ਹੁੰਦਾ ਹੈ।
4. ਚਾਰ ਵਰਣ (ਖੱਤ੍ਰੀ, ਬ੍ਰਾਹਮਣ ਆਦਿਕਾਂ) ਨੂੰ ਉਪਦੇਸ਼ ਦੇਣ ਲੱਗਾ ਅਰ ਗਿਆਨ ਧਿਆਨ ਕਰਾਉਣ ਲੱਗਾ ਭਗਤੀ ਦੇ ਨਾਲ।
5. (ਇਕੇਰਾਂ) ਸੰਗ ਮਿਲਕੇ ਕਾਂਸ਼ੀ ਨੂੰ ਗੰਗਾ ਪੁਰ (ਪੁਰਬੀ) ਨ੍ਹਾਉਣ ਚਲਿਆ (ਕਿਉਂ ਜੋ ਗ੍ਰਹਿਣ ਦਾ ਵੱਡਾ ਮੇਲਾ ਲੱਗਣਾ ਸੀ।)
6. ਰਵਿਦਾਸ ਨੇ (ਇਕ) ਧੇਲਾ ਕੱਢਕੇ (ਇਕ ਸੰਗੀ ਨੂੰ) ਗੰਗਾ ਦੀ ਭੇਟਾ ਲਈ ਦਿੱਤਾ।
7. (ਉਥੇ) ਅਭਿਜਤ ਨਛੱਤਰ ਦੀ ਪੂਰਬੀ ਲੱਗੀ ਸੀ, ਲੋਕਾਂ ਨੇ (ਅਮੇਟਾ ਕਹੀਏ) ਅਮਿਤ ਚਰਿੱਤ (ਜਿਸ ਦੀ ਕੋਈ ਮਿਤ ਨਾ ਪਾ ਸਕੇ) ਡਿੱਠਾ।
8. ਹੱਥ ਕੱਢਕੇ (ਰਵਿਦਾਸ ਜੀ ਦਾ) ਧੇਲਾ ਅੰਗੀਕਾਰ ਕੀਤਾ, ਜਿਸ ਤਰ੍ਹਾਂ ਸੂਤ ਇਕ ਹੈ ਤੇ ਤਾਣਾ ਪੇਟਾ (ਦੋ ਨਾਮ ਹਨ।)
9. ਭਗਤ ਜਨਾਂ ਦੀ ਹਰੀ ਹੀ ਮਾਂ ਪਿਉ ਅਤੇ ਪੁੱਤ ਹੈ।

ਭਾਵ:—ਸੰਤਾਂ ਦਾ ਮਾਤਾ ਪਿਤਾ, ਪੁੱਤ੍ਰ ਆਦਿਕ ਪਰਵਾਰ ਸਭ ਹਰੀ ਹੀ ਹੈ, ਉਸੇ ਪੁਰ ਭਰੋਸਾ ਰੱਖਦੇ ਹਨ, ਇਸੇ ਕਰਕੇ ਸਭ ਦੇਵਤਾ ਤੀਰਥ ਆਦਿ ਉਹਨਾਂ ਦਾ ਆਦਰ ਕਰਦੇ ਹਨ, ਜਿਹਾ ਗੁਰੂ ਜੀ ਲਿਖਦੇ ਹਨ "ਗੰਗਾ ਜਮੁਨਾ ਗੋਦਾਵਰੀ

ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥ ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰ ਗਵਾਈ" ॥ ਇਸ ਕਥਾ ਵਿੱਚ ਇਕ ਅੱਧੀ ਤੁਕ ਨਾਲ ਭਾਈ ਸਾਹਿਬ ਜੀ ਅੰਤ੍ਰੀਵ ਭਾਵ ਖੋਲ੍ਹਦੇ ਹਨ ਕਿ ਇਹ ਕਰਾਮਾਤ ਜੋ ਭਗਤਾਂ ਦੀ ਵਡਿਆਈ ਨੂੰ ਪ੍ਰਗਟ ਕਰ ਰਹੀਆਂ ਹਨ, ਇਨ੍ਹਾਂ ਵਿੱਚ ਸੂਤ ਇਕ ਹੈ, ਉਸ ਦੇ ਨਾਮ ਦੋ ਹਨ : ਤਾਣਾ ਤੇ ਪੇਟਾ। ਇਸੇ ਤਰ੍ਹਾਂ ਇਕੋ ਸੱਤਾ ਸਾਰੇ ਕੰਮ ਕਰ ਰਹੀ ਹੈ। ਇਨ੍ਹਾਂ ਨੂੰ ਭਗਵੰਤ ਨੇ ਕੀਤਾ ਤਦ ਭੀ ਸੂਤ ਤੇ ਜੇ ਭਗਤਾਂ ਨੇ ਸੂਖਮ ਸਰੀਰ ਦੁਆਰਾ ਕੀਤਾ ਤਦ ਵੀ ਸੂਤ ਰੂਪੀ ਓਹੋ ਖੇਡ। ਜਿਸ ਤਰ੍ਹਾਂ ਅਗਯਾਨੀ ਲੋਕ ਇਨ੍ਹਾਂ ਕਥਾਵਾਂ ਨੂੰ ਸਮਝਦੇ ਹਨ ਭਾਈ ਸਾਹਿਬ ਜੀ ਨਹੀਂ ਸਮਝ ਰਹੇ। ਸਿੱਖਿਆ ਇਸ ਵਿੱਚ ਇਹ ਹੈ ਕਿ ਭਗਤ ਜਨ ਤੀਰਥਾਂ ਤੋਂ ਉੱਤਮ ਹਨ, ਤੀਰਥਾਂ ਨੂੰ ਭੀ ਉਨ੍ਹਾਂ ਦਾ ਸਤਿਕਾਰ ਹੈ ਤਾਂ ਤੇ ਭਗਤੀ ਸਰਬ ਤੋਂ ਸਰੇਸ਼ਟ ਪਦਾਰਥ ਹੈ, ਇਸ ਨੂੰ ਗ੍ਰਹਿਣ ਕਰੋ, ਜਿਸ ਨਾਲ ਚਮਯਾਰ ਤਰ ਕੇ ਹੋਰਨਾਂ ਨੂੰ ਤਾਰਦਾ ਤੇ ਆਦਰ ਪਾਉਂਦਾ ਸੀ। ਤੀਸਰਾ ਇਹ ਹੈ ਕਿ ਜੋ ਲੋਕਾਂ ਦੇ ਮਨ ਤੇ ਆਤਮਾ ਨੂੰ ਠੰਢ ਪਾਉਂਦੇ ਹਨ ਸੋ ਅਸਲੀ ਤੀਰਥ ਯਾਤਰੀ ਹਨ।

(ਵਾਰਾਂ ਭਾਈ ਗੁਰਦਾਸ ਜੀ ਸਟੀਕ: ਗਿ: ਹਜ਼ਾਰਾ ਸਿੰਘ ਜੀ)

ਇਉਂ ਆਪ ਨੇ ਆਪਣੀ 120 ਸਾਲ ਦੀ ਲੰਮੀ ਆਯੂ ਰਾਮ ਨਾਮ ਦਾ ਸਿਮਰਨ ਕਰਦਿਆਂ ਅਤੇ ਲੋਕਾਂ ਨੂੰ ਪਰਮਾਤਮਾਂ ਨਾਲ ਜੋੜਦਿਆਂ ਬਿਤਾਈ। ਆਪ ਦੇ ਨਾਂ ਨਾਲ ਬਹੁਤ ਸਾਰੀਆਂ ਕਰਾਮਾਤਾਂ ਜੋੜੀਆਂ ਗਈਆਂ ਹਨ, ਪਰ ਆਪ ਦੀ ਸਭ ਤੋਂ ਵੱਡੀ ਕਰਾਮਾਤ ਪਰਮਾਤਮਾਂ ਦੀ ਭਗਤੀ ਸੀ ਜਿਸ ਨਾਲ ਸਾਰੇ ਜਗਤ ਵਿੱਚ ਨਾਮਣਾ ਖੱਟਿਆ। ਆਪ ਨੇ ਇਹ ਸਿੱਧ ਕਰ ਵਿਖਾਇਆ ਕਿ ਜੋ ਵੀ ਭਗਤੀ ਕਰਦਾ ਹੈ ਭਾਵੇਂ ਉਹ ਕਿਸੇ ਜਾਤ ਵਿਚੋਂ ਹੈ, ਉਹ ਪਰਮ ਪਦ ਦੀ ਪ੍ਰਾਪਤੀ ਕਰ ਸਕਦਾ ਹੈ। ਪਰਮਾਤਮਾਂ ਸਾਰਿਆਂ ਵਿਚ ਵਿਦਮਾਨ ਹੈ। ਆਪ ਨੇ ਇਕ ਸ਼ਬਦ ਵਿਚ ਇਹ ਵਿਚਾਰ ਇਉਂ ਅੰਕਿਤ ਕੀਤੇ ਹਨ—

*ਤੋਹੀ ਮੋਹੀ ਮੋਹੀ ਤੋਹੀ, ਅੰਤਰੁ ਕੈਸਾ?*
*ਕਨਕ ਕਟਿਕ ਜਲ ਤਰੰਗ ਜੈਸਾ॥*

ਆਪ ਨੇ ਕਾਫ਼ੀ ਬਾਣੀ ਉਚਾਰੀ। ਗੁਰੂ ਗ੍ਰੰਥ ਸਾਹਿਬ ਵਿੱਚ ਆਪ ਦੇ 40 ਸ਼ਬਦ ਚੜ੍ਹਾਏ ਗਏ ਜਿਹਨਾਂ ਨੂੰ ਗੁਰੂ ਸਾਹਿਬ ਨੇ ਪ੍ਰਮਾਣਿਕ ਮੰਨਿਆ ਤੇ ਇਉਂ ਇਸ ਗੱਲ ਨੂੰ ਅਸਲੀ ਰੂਪ ਦਿੱਤਾ ਕਿ ਸਿੱਖ ਧਰਮ ਵਿੱਚ ਊਚ ਨੀਚ ਦੀ ਕੋਈ ਵੰਡ-ਰੇਖਾ ਨਹੀਂ ਹੈ। ਸਾਰੇ ਬਰਾਬਰ ਹਨ।

# ਭਗਤ ਰਵਿਦਾਸ ਤੇ ਸਿੱਖ ਗੁਰੂ ਸਾਹਿਬਾਨ

ਸਿੱਖ ਧਰਮ ਦੀਆਂ ਆਪਣੀਆਂ ਵਿਸ਼ੇਸ਼ਤਾਈਆਂ ਹਨ। ਵੱਡੀ ਵਿਸ਼ੇਸ਼ਤਾ ਇਹ ਹੈ ਕਿ ਗੁਰੂ ਸਾਹਿਬਾਨ ਨੇ ਜਾਤ ਪਾਤ ਦਾ ਖੰਡਨ ਸਿਰਫ਼ ਕਥਨੀ ਨਾਲ ਨਹੀਂ ਕੀਤਾ ਸਗੋਂ ਅਸਲੀ ਜਾਮਾ ਪਹਿਨਾਇਆ ਹੈ ਤੇ ਪੰਡਤਾਂ ਦੁਆਰਾ ਘੋਸ਼ਿਤ ਗ਼ਰੀਬ ਸ਼ੂਦਰਾਂ ਨੂੰ ਗਲ੍ਹ ਲਾਇਆ ਹੈ। ਜਾਤਪਾਤ ਨੂੰ ਅਮਾਨਵੀ ਹੀ ਸਮਝਿਆ ਹੈ ਤੇ ਵਿਸ਼ਵ-ਮਾਨਵ ਬਣਨ ਲਈ ਪ੍ਰੇਰਨਾ ਦਿੱਤੀ ਹੈ। ਇਸ ਦੇ ਪਰਿਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਗੁਰੂ ਸਾਹਿਬਾਨ ਦੇ ਜੀਵਨ ਵਿੱਚ ਮਿਲ ਜਾਂਦੇ ਹਨ।

ਗੁਰੂ ਨਾਨਕ ਸਾਹਿਬ ਦੇ ਪ੍ਰਕਾਸ਼ ਹੋਣ ਸਮੇਂ ਭਗਤ ਰਵਿਦਾਸ ਜੀ ਦੀ ਉਮਰ ਤਕਰੀਬਨ 70 ਸਾਲ ਬੈਠਦੀ ਹੈ। ਕੀ ਗੁਰੂ ਨਾਨਕ ਦੇਵ ਜੀ ਤੇ ਭਗਤ ਜੀ ਦੀ ਮੁਲਾਕਾਤ ਹੋਈ ? ਇਸ ਬਾਰੇ ਨਿਸਚਿਤ ਰੂਪ ਵਿੱਚ ਕੁਝ ਨਹੀਂ ਆਖਿਆ ਜਾ ਸਕਦਾ ਪਰ ਪੁਰਾਤਨ ਲਿਖਤਾਂ ਵਿੱਚ ਕੁਝ ਅਜਿਹੇ ਪਰਿਮਾਣ ਮਿਲ ਜਾਂਦੇ ਹਨ ਜਿਹਨਾਂ ਤੋਂ ਪਤਾ ਲੱਗਦਾ ਹੈ ਕਿ ਭਗਤ ਜੀ ਸਤਿਗੁਰੂ ਜੀ ਨੂੰ ਮਿਲੇ। ਮਿਹਰਵਾਨ ਨੇ ਲਿਖਿਆ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਅਯੁੱਧਿਆ ਗਏ ਤਾਂ ਨਾਮ ਸਿਮਰਨ ਵਿੱਚ ਮਗਨ ਸਨ ਤਾਂ ਪ੍ਰਮਾਤਮਾਂ ਦੀ ਆਗਿਆ ਪਾ ਕੇ ਸਾਰੇ ਭਗਤ ਮਿਲੇ। ਉਹਨਾਂ ਨੇ ਭਗਤ ਕਬੀਰ, ਰਵਿਦਾਸ, ਸੈਨ, ਸਦਨਾ, ਧੰਨਾ, ਬੇਣੀ, ਨਾਮ ਦੇਓ, ਜੈਦਿਓ ਦੇ ਨਾਮ ਦਿੱਤੇ ਹਨ। ਇਸ ਤੋਂ ਇਲਾਵਾ ਕਈ ਸਾਖੀਆਂ ਤੋਂ ਪਤਾ ਲੱਗਦਾ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦਾ ਸਾਥੀ ਮਰਦਾਨਾ ਭਗਤਾਂ ਦੀ ਬਾਣੀ ਦਾ ਗਾਇਨ ਕਰਦਾ ਸੀ। ਉਸ ਸਬੰਧ ਵਿੱਚ ਭਗਤ ਰਵਿਦਾਸ ਦਾ ਨਾਮ ਵੀ ਆਉਂਦਾ ਹੈ। ਇਸ ਤੋਂ ਸਪਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਪਾਸ ਭਗਤ ਰਵਿਦਾਸ ਜੀ ਦੀ ਬਾਣੀ ਵੀ ਮੌਜੂਦ ਸੀ।

ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਰਵਿਦਾਸ ਜੀ ਨੂੰ ਕਈ ਥਾਈਂ ਸ਼ਰਧਾਂਜਲੀ ਸਾਹਿਬ ਸਤਿਗੁਰੂ ਜੀ ਨੇ ਬੜੇ ਹੀ ਸੁੰਦਰ ਸ਼ਬਦਾਂ ਵਿੱਚ ਪੇਸ਼ ਕੀਤੀ ਹੈ। ਗੁਰੂ ਰਾਮਦਾਸ ਜੀ ਦੱਸਦੇ ਹਨ ਕਿ ਭਗਤ ਰਵਿਦਾਸ ਜੀ ਪਰਮਾਤਮਾਂ ਦੀ ਕੀਰਤੀ ਗਾ ਕੇ, ਨਾਮ ਜਪ ਕੇ ਪਤਿਤ ਜਾਤ ਤੋਂ ਉਤਮ ਜਾਤੀ ਦੇ ਬਣ ਗਏ ਤੇ ਚਾਰੇ ਵਰਣਾਂ ਦੇ ਲੋਕ ਆਕੇ ਪੈਰੀਂ ਪੈਣ ਲੱਗੇ—

*ਰਵਿਦਾਸੁ ਚਮਾਰੁ ਉਸਤਤਿ ਕਰੇ*
*ਹਰਿ ਕੀਰਤਿ ਨਿਮਖ ਇਕ ਗਾਇ॥*
*ਪਤਿਤ ਜਾਤਿ ਉਤਮੁ ਭਇਆ*
*ਚਾਰਿ ਵਰਨ ਪਏ ਪਗਿ ਆਇ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੩੩)

ਸਾਧ ਸੰਗਤ ਦੀ ਮਹਿਮਾਂ ਸੁਣ ਕੇ ਜੋ ਜੋ ਵੀ ਸਾਧੂ ਦੀ ਸੰਗਤ ਵਿੱਚ ਆਏ ਹਨ ਉਹ ਧੰਨ ਹਨ, ਕਿਉਂਕਿ ਇਉਂ ਉਹਨਾਂ ਨੇ ਪਰਮਾਤਮਾਂ ਦੀ ਪ੍ਰਾਪਤੀ ਕਰ ਲਈ ਹੈ। ਉਥੇ ਸਭ ਬਰਾਬਰ ਹਨ। ਸਾਧੂ ਦੀ ਸ਼ਰਨ ਜਾਣ ਵਾਲੇ ਚਾਰੇ ਵਰਣਾਂ ਦੇ ਲੋਕ ਉਬਰ ਗਏ ਹਨ—

*ਅੰਡਜ ਜੇਰਜ ਸੇਤਜ ਉਤਭੁਜ*
*ਸਭਿ ਵਰਨ ਰੂਪ ਜੀਆਂ ਜੰਤ ਉਪਈਆ॥*
*ਸਾਧੂ ਸਰਣਿ ਪਰੈ ਸੋ ਉਬਰੈ*
*ਖਤ੍ਰੀ ਬ੍ਰਾਹਮਣੁ ਸੂਦ ਵੈਸੁ ਚੰਡਾਲੁ ਚੰਡਈਆ॥*
*ਨਾਮਾ ਜੈਦੇਉ ਕੰਬੀਰ ਤ੍ਰਿਲੋਚਨੁ*
*ਅਉਜਾਤਿ ਰਵਿਦਾਸ ਚਮਿਆਰੁ ਚਮਈਆ॥*
*ਜੋ ਜੋ ਮਿਲੈ ਸਾਧੂ ਜਨ ਸੰਗਤਿ*
*ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿਦਈਆ॥*

(ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ ੮੩੫)

ਗੁਰੂ ਅਰਜਨ ਦੇਵ ਜੀ ਵੀ ਭਗਤ ਰਵਿਦਾਸ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਦੱਸਦੇ ਹਨ ਕਿ ਜਿਹਨਾਂ ਨੇ ਅਠੋ ਪਹਿਰ ਸਿਮਰਨ ਵਿੱਚ ਲੀਨ ਰਹਿਕੇ ਪਰਮਾਤਮਾਂ ਦੀ ਖ਼ੁਸ਼ੀ ਪ੍ਰਾਪਤ ਕੀਤੀ ਹੈ ਉਹ ਪਰਮਾਤਮਾਂ ਨੂੰ ਪ੍ਰਾਪਤ ਕਰ ਗਏ ਹਨ। ਭਗਤ ਕਬੀਰ, ਨਾਮ ਦੇਓ, ਸੈਣ, ਰਵਿਦਾਸ ਸਭ ਉੱਤਮ ਹਨ ਕਿਉਂਕਿ ਇਹ ਸਮਦਰਸ਼ੀ ਹਨ-

*ਭਲੋ ਕਬੀਰ ਦਾਸੁ ਦਾਸਨੁ ਕੋ*
*ਊਤਮੁ ਸੈਨੁ ਨਾਈ॥*
*ਊਚ ਤੇ ਊਚ ਨਾਮਦੇਉ ਸਮਦਰਸੀ*
*ਰਵਿਦਾਸ ਠਾਕਰ ਬਣਿ ਆਈ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੦੭)

ਆਪ ਨਾਮ ਦੀ ਮਹਿਮਾ ਦੱਸਦਿਆਂ ਉਹਨਾਂ ਸਾਰਿਆਂ ਭਗਤਾਂ ਦਾ ਜ਼ਿਕਰ ਕਰਦੇ ਹਨ ਜਿਹੜੇ ਨੀਵੀਆਂ ਜਾਤਾਂ ਵਿਚੋਂ ਸਨ ਪਰ ਨਾਮ ਜਪ ਕੇ ਉੱਤਮ ਪਦਵੀ ਪ੍ਰਾਪਤ ਕਰ ਗਏ। ਭਗਤ ਰਵਿਦਾਸ ਬਾਰੇ ਲਿਖਿਆ ਹੈ ਕਿ ਰਵਿਦਾਸ ਜੋ ਮੁਰੇ ਹੋਏ

ਡੰਗਰ ਢੋਂਦਾ ਸੀ, ਉਹਨੇ ਮਾਇਆ ਦਾ ਤਿਆਗ ਕਰ ਦਿੱਤਾ। ਉਹ ਸਾਧ ਸੰਗਤ ਵਿੱਚ ਪ੍ਰਗਟ ਹੋਇਆ ਤੇ ਪਰਮਾਤਮਾਂ ਦੇ ਦਰਸ਼ਨ ਕੀਤੇ—

ਰਵਿਦਾਸੁ ਢੁਵੰਤਾ ਢੋਰ ਨੀਤਿ
*ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਇਆ ਸਾਧ ਸੰਗਿ*
*ਹਰਿ ਦਰਸਨੁ ਪਾਇਆ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੮੭)

ਜਦੋਂ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਨਾ ਸ਼ੁਰੂ ਕੀਤਾ ਤਾਂ ਉਹਨਾਂ ਨੇ ਬੜੀ ਹੀ ਉਦਾਰਤਾ ਵਿਖਾਈ। ਉਹਨਾਂ ਗ਼ਰੀਬ ਜਾਤੀਆਂ ਤੇ ਭਗਤਾਂ ਨੂੰ ਇਸ ਮਹਾਨ ਗਰੰਥ ਵਿੱਚ ਥਾਂ ਦਿੱਤੀ ਜਿਹਨਾਂ ਨੂੰ ਲੋਕ ਸ਼ੂਦਰ ਜਾਂ ਅਛੂਤ ਕਹਿਕੇ ਦੁਰਕਾਰਦੇ ਸਨ। ਸਭ ਨੂੰ ਬਰਾਬਰ ਦੇ ਹੱਕ ਦਿੱਤੇ। ਨਾ ਜਾਤ ਦਾ ਖਿਆਲ ਕੀਤਾ ਨਾ ਧਰਮ ਦਾ। ਰੱਬ ਦੇ ਪਿਆਰਿਆਂ ਦੀ ਜਾਤ ਕਿਹੜੀ ਹੁੰਦੀ ਹੈ ? ਉਹ ਤਾਂ ਵਿਸ਼ਵ-ਮਾਨਵ ਹੁੰਦੇ ਹਨ। ਗੁਰੂ ਜੀ ਨੇ ਸਭ ਰੱਬ ਦੇ ਪਿਆਰਿਆਂ ਨੂੰ ਯੋਗ ਥਾਂ ਦਿੱਤੀ। ਗੁਰੂ ਗ੍ਰੰਥ ਸਾਹਿਬ ਵਿੱਚ ਨਾਮ ਦੇਵ (ਛੀਂਬਾ), ਰਵਿਦਾਸ (ਚਮਾਰ), ਤ੍ਰੈਲੋਚਨ (ਵੈਸ਼), ਸੈਣ (ਨਾਈ), ਸਦਨਾ (ਕਸਾਈ) ਨੂੰ ਰਾਮਾ ਨੰਦ, ਜੈ ਦੇਵ (ਬ੍ਰਾਹਮਣ) ਦੇ ਬਰਾਬਰ ਬਿਠਾਇਆ ਹੈ। ਇਉਂ ਗੁਰੂ ਸਾਹਿਬ ਨੇ ਰਵਿਦਾਸ ਜੀ ਨੂੰ ਵੀ ਗਲ੍ਹ ਲਾਇਆ ਤੇ ਸਾਰੇ ਸਿੱਖ ਜਗਤ ਤੋਂ ਇਸ ਮਹਾਂਪੁਰਸ਼ ਨੂੰ ਮੱਥਾ ਟਿਕਵਾਇਆ ਤੇ ਅਗਾਂਹ ਜਿੰਨੇ ਵੀ ਲੋਕ ਗੁਰੂ ਗ੍ਰੰਥ ਸਾਹਿਬ ਦੇ ਉਪਾਸ਼ਕ ਹੋਣਗੇ, ਇਹਨਾਂ ਸਾਰਿਆਂ ਭਗਤਾਂ ਨੂੰ ਰੋਜ਼ ਦੋਨੋਂ ਵੇਲੇ ਸਿਰ ਨਿਵਾਇਆ ਕਰਨਗੇ।

ਭਗਤ ਜੀ ਬਾਰੇ ਭਾਈ ਗੁਰਦਾਸ ਜੀ ਨੇ ਤਾਂ ਆਪਣੀ ਵਾਰ ਦੀ ਇਕ ਪੂਰੀ ਪਉੜੀ ਵਿੱਚ ਭਗਤ ਰਵਿਦਾਸ ਦਾ ਜ਼ਿਕਰ ਕੀਤਾ ਹੈ—

*ਭਗਤ ਭਗਤ ਜਗ ਵੱਜਿਆ*
*ਚਹੁੰ ਚੱਕਾਂ ਦੇ ਵਿੱਚ ਚਮਰੇਟਾ॥*
*ਪਾਣਾ ਗੰਢੇ ਰਾਹ ਵਿਚਿ*
*ਕੁੱਲਾ ਧਰਮ ਢੋਇ ਢੋਰਿ ਸਮੇਟਾ॥*
*ਜਿਉਂ ਕਰਿ ਮੈਲੇ ਚੀਥੜੇ*
*ਹੀਰਾ ਲਾਲ ਅਮੋਲ ਪਲੇਟਾ॥*
*ਚਹੁੰ ਵਰਨਾਂ ਉਪਦੇਸਦਾ*
*ਗਿਆਨ ਧਿਆਨ ਕਰਿ ਭਗਤਿ ਸਹੇਟਾ॥*
*ਨ੍ਹਾਵਣ ਆਇਆ ਸੰਗ ਮਿਲਿ*
*ਬਨਾਰਸ ਕਰਿ ਗੰਗਾ ਥੇਟਾ॥*

*ਕਢਿ ਕਸੀਰਾ ਸਉਪਿਆ*
*ਰਵਿਦਾਸੈ ਗੰਗਾ ਦੀ ਭੇਟਾ॥*
*ਲੱਗਾ ਪੁਰਬ ਅਭੀਚ ਦਾ*
*ਡਿੱਠਾ ਚਲਿਤ ਅਚਰਜ ਅਮੇਟਾ॥*
*ਲਇਆ ਕਸੀਰਾ ਹਥਿ ਕਢਿ*
*ਸੂਤ ਇਕ ਜਿਉਂ ਤਾਣਾ ਪੇਟਾ॥*
*ਭਗਤ ਜਨਾਂ ਹਰਿ ਮਾਂ ਪਿਉ ਬੇਟਾ॥* (ਵਾਰ ੧੦, ਪਾਉੜੀ ੧੭)

ਅਤੇ ਸਿੱਖ ਧਰਮ ਸਬੰਧੀ ਸਾਹਿਤ ਵਿੱਚ ਬਹੁਤ ਥਾਂਈਂ ਭਗਤ ਰਵਿਦਾਸ ਜੀ ਨੂੰ ਬੜੇ ਹੀ ਸੁਹਣੇ ਢੰਗ ਨਾਲ ਯਾਦ ਕੀਤਾ ਗਿਆ ਹੈ। ਨਾਮ ਦੀ ਮਹਿਮਾ ਦੱਸਣ ਲਈ ਜਾਤ ਪਾਤ ਦੇ ਵਰਣ ਪ੍ਰਬੰਧ ਦਾ ਮੌਜੂ ਉਡਾਣ ਲਈ ਇਹਨਾਂ ਦੀ ਉਦਾਹਰਣ ਦਿੱਤੀ ਜਾਂਦੀ ਹੈ ਕਿ ਭਗਤ ਰਵਿਦਾਸ ਜੋ ਚਮਾਰ ਸੀ, ਉੱਤਮ ਪਦਵੀ ਪ੍ਰਾਪਤ ਕਰ ਗਿਆ ਹੈ। ਇਸ ਲਈ ਨਾਮ ਜਪਣਾ ਸ੍ਰਬੋਤਮ ਹੈ ਤੇ ਜਾਤ ਪਾਤ ਤਾਂ ਐਵੇਂ ਪਖੰਡ ਹੀ ਹੈ।

# ਭਗਤੀ ਅੰਦੋਲਨ ਤੇ ਭਗਤ ਰਵਿਦਾਸ

ਭਗਤੀ ਅੰਦੋਲਨ ਦੀ ਉਤਪਤੀ ਤੇ ਵਿਕਾਸ ਬਾਰੇ ਵਿਦਵਾਨਾਂ ਦਾ ਇਕ ਮੱਤ ਨਹੀਂ । ਹਰ ਵਿਦਵਾਨ ਨੇ ਆਪਣੀ ਦ੍ਰਿਸ਼ਟੀ ਤੋਂ ਇਸ ਅੰਦੋਲਨ ਦਾ ਅਧਿਐਨ ਕਰਕੇ ਆਪਣਾ ਮਤ ਸਥਾਪਤ ਕਰਨ ਲਈ ਤਰਕ ਵਿਤਰਕ ਕੀਤੇ ਹਨ। ਕੁਝ ਪੱਛਮੀ ਵਿਦਵਾਨ ਇਸ ਅੰਦੋਲਨ ਨੂੰ ਈਸਾਈਆਂ ਦੀ ਦੇਣ ਮੰਨਦੇ ਹਨ। ਕੁਝ ਮੁਸਲਮਾਨਾਂ ਦੇ ਰਾਜ ਸਥਾਪਿਤ ਕਰਨ ਦੇ ਪ੍ਰਤੀਕਰਮ ਵਜੋਂ ਇਸ ਦੀ ਉਤਪਤੀ ਮੰਨਦੇ ਹਨ। ਪਰ ਹੁਣ ਹੋਏ ਖੋਜ-ਕਾਰਜ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਭਗਤੀ ਅੰਦੋਲਨ ਨਿਰੋਲ ਭਾਰਤੀ ਚਿੰਤਨਧਾਰਾ ਦਾ ਵਿਕਸਿਤ ਰੂਪ ਹੈ। ਉਪ੍ਰੋਕਤ ਮਤਾਂ ਬਾਰੇ ਸੰਖੇਪ ਜਿਹਾ ਵਿਚਾਰ ਕਰਨਾ ਲਾਹੇਵੰਦ ਰਹੇਗਾ।

ਯੂਰਪੀ ਵਿਦਵਾਨਾਂ ਨੇ ਭਾਰਤੀ ਅਧਿਆਤਮਕ ਸਾਹਿਤ ਦਾ ਅਧਿਐਨ ਕੀਤਾ ਤਾਂ ਉਹਨਾਂ ਨੇ ਆਪਣਾ ਸਾਰਾ ਜ਼ੋਰ ਇਸ ਗੱਲ 'ਤੇ ਲਾ ਦਿੱਤਾ ਕਿ ਇਹ ਸਭ ਕੁਝ ਈਸਾਈ ਮੱਤ ਦੀ ਦੇਣ ਹੈ ਜਾਂ ਉਸ ਦਾ ਪ੍ਰਭਾਵ ਇਸ ਚਿੰਤਨਧਾਰਾ 'ਤੇ ਹੈ। ਇਸ ਮੱਤ ਦੇ ਵਿਦਵਾਨ ਹਨ ਗ੍ਰੀਅਰਸਨ, ਵੇਬਰ, ਵਿਲਸਨ ਆਦਿ। ਇਹਨਾਂ ਨੇ ਭਗਤੀ ਅੰਦੋਲਨ ਈਸਾਈ ਮਤ ਦੀ ਦੇਣ ਮੰਨਿਆ ਹੈ। ਇਹਨਾਂ ਵਿਦਵਾਨਾਂ ਨੇ ਇਹ ਸਿੱਧ ਕਰਨ ਲਈ ਈਸਾ ਮਸੀਹ ਤੇ ਬਾਲ ਕ੍ਰਿਸ਼ਨ ਦੇ ਦੀਵਾਨ ਕਥਾ ਦੀ ਸਮਾਨਤਾ ਦਾ ਜ਼ਿਕਰ ਕਰਦਿਆਂ ਇਹ ਦੱਸਿਆ ਕਿ ਬਾਲ ਕ੍ਰਿਸ਼ਨ ਦੀ ਕਥਾ ਈਸਾ ਮਸੀਹ ਦੀ ਕਥਾ ਦਾ ਹੀ ਭਾਰਤੀ ਰੂਪ ਹੈ। ਕਲਪਨਾ ਦੀ ਕਮਾਲ ਹੋ ਗਈ। ਇਕ ਵਿਦਵਾਨ ਨੇ ਕ੍ਰਿਸ਼ਨ ਦਾ ਨਾਂ ਕ੍ਰਾਈਸਟ ਦਾ ਰੂਪਾਂਤਰ ਮੰਨਿਆ। ਪਰ ਭਾਰਤੀ ਵਿਦਵਾਨਾਂ ਨੇ ਇਹਨਾਂ ਆਧਾਰ ਰਹਿਤ ਦਲੀਲਾਂ ਦੀਆਂ ਧੱਜੀਆਂ ਉਡਾ ਦਿੱਤੀਆਂ ਤੇ ਇਸ ਭਗਤੀ ਅੰਦੋਲਨ ਨੂੰ ਨਿਰੋਲ ਭਗਤੀ ਦੱਸਿਆ। ਪ੍ਰਸਿੱਧ ਵਿਦਵਾਨਾਂ ਜਿਵੇਂ ਡਾ: ਹਜ਼ਾਰੀ ਪ੍ਰਸਾਦ ਦਵੇਦੀ, ਪੰਡਤ ਬਾਲ ਗੰਗਾਧਰ ਤਿਲਕ, ਕ੍ਰਿਸ਼ਨ ਸੁਆਮੀ ਆਯਾਗਰ, ਡਾ: ਐਚ. ਰਾਏ ਚੌਧਰੀ ਆਦਿ ਵਿਦਵਾਨਾਂ ਨੇ ਇਹ ਸਿੱਧ ਕੀਤਾ ਕਿ ਇਹ ਅੰਦੋਲਨ ਦਾ ਮੂਲ ਭਾਰਤੀ ਹੈ। ਇਹ ਕਿਸੇ ਬਦੇਸ਼ੀ ਪ੍ਰਭਾਵ ਦੀ ਦੇਣ ਨਹੀਂ ਹੈ।

ਮਹਾਂਭਾਰਤ ਵਿੱਚ 'ਸ਼ਵੇਤ ਦੀਪ' ਦਾ ਜ਼ਿਕਰ ਹੈ। ਇਸ ਨੂੰ ਪੱਛਮੀ ਵਿਦਵਾਨਾਂ ਨੇ ਗੋਰੇ ਰੰਗ ਦੇ ਵਾਸੀਆਂ ਦਾ ਦੀਪ ਭਾਵ ਯੂਰਪ ਮੰਨ ਲਿਆ ਤੇ ਇਨ੍ਹਾਂ ਅੱਖਰੀ ਅਰਥਾਂ ਨੂੰ ਲੈ ਕੇ ਨਵਾਂ ਵਿਵਾਦ ਖ਼ੜਾ ਕਰ ਦਿੱਤਾ। ਨਰਾਇਣੀ ਉਪਾਧਿਆਨ

ਅਨੁਸਾਰ ਨਾਰਦ ਤੇ ਹੋਰ ਬ੍ਰਾਹਮਣਾਂ ਨੇ ਸ਼ਵਤ ਦੀਪ ਦੀ ਯਾਤਰਾ ਕੀਤੀ। ਬਸ ਪੱਛਮ ਵਾਲਿਆਂ ਨੇ ਇਸ ਗੱਲ ਨੂੰ ਫੜ ਲਿਆ ਤੇ ਇਹ ਸਿੱਧ ਕੀਤਾ ਕਿ ਬਾਈਬਲ ਵਿੱਚ ਭਗਤੀ ਉਪਰ ਜ਼ੋਰ ਹੈ ਇਸ ਲਈ ਉਹਨਾਂ ਬ੍ਰਾਹਮਣਾਂ ਨੇ ਇਹ ਪ੍ਰਭਾਵ ਗ੍ਰਹਿਣ ਕਰਕੇ ਇਸ ਦਾ ਪ੍ਰਚਾਰ ਕੀਤਾ। ਪਰ ਖੋਜ ਨੇ ਇਹ ਸਿੱਧ ਕੀਤਾ ਹੈ ਕਿ ਸ਼ਵੇਤ ਦੀਪ ਕਾਲਪਨਿਕ ਦੇਸ਼ ਹੈ। ਇਸ ਨੂੰ ਵਿਸ਼ਨੂੰ ਸਥਾਨ ਮੰਨਿਆ ਜਾਂਦਾ ਹੈ। ਇਹ ਸਵਰਗ ਦੀ ਕਲਪਨਾ ਵੀ ਹੈ। ਡਾ: ਮੁਨਸ਼ੀ ਰਾਮ ਸ਼ਰਮਾ ਨੇ ਤਾਂ ਇਸ ਨੂੰ ਮਾਨਵ ਦੇ ਅੰਦਰ ਹੀ ਮੰਨਿਆ ਹੈ ਜਿਥੇ ਭਗਤੀ ਕਰਨ ਨਾਲ ਰੂਹ ਦਾ ਨਿਵਾਸ ਹੁੰਦਾ ਹੈ ਤੇ ਪਰਮਾਤਮਾਂ ਉਥੇ ਆਪਣੇ ਪੂਰੇ ਜਲਾਲ ਵਿੱਚ ਵਿਦਮਾਨ ਹੈ। ਸੋ ਇਹ ਗੱਲ ਸਿੱਧ ਹੋ ਜਾਂਦੀ ਹੈ ਕਿ ਸ਼ਵੇਤ ਦੀਪ ਯੂਰਪ ਨਹੀਂ ਹੈ। ਇਸ ਲਈ ਇਹ ਗੱਲ ਗ਼ਲਤ ਸਿੱਧ ਹੋ ਜਾਂਦੀ ਹੈ ਕਿ ਭਗਤੀ ਅੰਦੋਲਨ ਈਸਾਈ ਮਤ ਦੀ ਦੇਣ ਹੈ।

ਆਚਾਰੀਆ ਰਾਮ ਚੰਦ੍ਰ ਸ਼ੁਕਲ ਤੇ ਬਾਬੂ ਗੁਲਾਬ ਰਾਏ ਦੂਜੇ ਮੱਤ ਦੇ ਧਾਰਨੀ ਹਨ। ਮੁਸਲਮਾਨਾਂ ਦੀ ਰਾਜ-ਸਥਾਪਤੀ ਨਾਲ ਹਿੰਦੂ ਸਵੈਮਾਨ ਤੇ ਉਤਸ਼ਾਹ ਢੈ ਢੇਰੀ ਹੋ ਗਿਆ। ਜਨਤਾ ਸਾਹਮਣੇ ਮੰਦਰ ਢਾਏ ਜਾਂਦੇ ਸਨ। ਦੇਵ ਮੂਰਤੀਆਂ ਤੋੜੀਆਂ ਜਾਂਦੀਆਂ ਸਨ। ਜਨਤਾ ਬੇਵੱਸ ਸੀ। ਹਿੰਦੂ ਰਜਵਾੜਿਆਂ ਨੂੰ ਵੀ ਮੁਸਲਮਾਨਾਂ ਨੇ ਖ਼ਤਮ ਕਰ ਦਿੱਤਾ ਤੇ ਇਹਨਾਂ ਸਾਰੇ ਜ਼ਬਰਾਂ ਜ਼ੁਲਮਾਂ ਕਾਰਨ ਹਿੰਦੂ ਜਨਤਾ ਨਿਰਾਸ਼ ਹੋਈ। ਇਸ ਸਮੇਂ ਉਹਨਾਂ ਦੀ ਪਰਮਾਤਮਾਂ ਦੀ ਸ਼ਕਤੀ ਤੇ ਕਰੁਣਾ ਵੱਲ ਧਿਆਨ ਜਾਣਾ ਕੁਦਰਤੀ ਸੀ। ਬਾਬੂ ਗੁਲਾਬ ਰਾਏ ਨੇ ਇਨ੍ਹਾਂ ਮਸਲਿਆਂ ਨੂੰ ਮਨੋ-ਵਿਗਿਆਨ ਦੇ ਅਧਾਰ 'ਤੇ ਦੇਖਿਆ ਤੇ ਆਪਣੇ ਵਿਚਾਰ ਦਿੰਦਿਆਂ ਦੱਸਿਆ ਕਿ ਜਦੋਂ ਕੋਈ ਕੌਮ ਨਿਤਾਣੀ ਤੇ ਨਿਮਾਣੀ ਹੋ ਜਾਵੇ ਤਾਂ ਉਹ ਦੋ ਪਾਸੇ ਹੋ ਜਾਂਦੀ ਹੈ—ਜਾਂ ਪਰਮਾਤਮਾਂ ਦੀ ਭਗਤੀ ਵੱਲ ਜਿਥੇ ਉਸਨੂੰ ਸੁਖ ਸ਼ਾਂਤੀ ਮਿਲਦੀ ਹੈ ਜਾਂ ਫਿਰ ਆਪਣੇ ਗ਼ਮ ਗ਼ਲਤ ਕਰਨ ਲਈ ਸ਼ਰਾਬ ਤੇ ਇਸਤਰੀ ਵਿੱਚ ਖਚਿਤ ਹੋ ਜਾਂਦੀ ਹੈ। ਅਜਿਹਾ ਭਾਰਤੀ ਜਨਤਾ ਨਾਲ ਹੋਇਆ। ਉਹ ਪਰਮਾਤਮਾਂ ਦੀ ਭਗਤੀ ਵਿੱਚ ਲੀਨ ਹੋ ਗਈ। ਡਾ: ਦਵੇਦੀ ਜੀ ਨੇ ਇਸ ਗੱਲ ਨੂੰ ਸਵੀਕਾਰ ਨਹੀਂ ਕੀਤਾ ਤੇ ਉਪਰੋਕਤ ਗੱਲਾਂ ਨੂੰ ਗ਼ਲਤ ਸਿਧ ਕੀਤਾ ਹੈ, ਤੇ ਇਹ ਮਤ ਦਿੱਤਾ ਕਿ ਭਗਤੀ ਅੰਦੋਲਨ ਤੋਂ ਪਹਿਲਾਂ ਇਕ ਪਾਸੇ ਵੇਦਾਂ, ਉਪਨਿਸ਼ਦਾਂ, ਗੀਤਾ, ਨਾਰਦ ਤੇ ਸ਼ਾਹਿਲਯ ਦੇ ਭਗਤੀ ਸੂਤਰਾਂ ਵਿੱਚ ਇਹ ਪਰੰਪਰਾ ਵਿਦਮਾਨ ਹੈ ਤੇ ਦੂਜੇ ਪਾਸੇ ਦੱਖਣ ਦੇ ਆਲਵਰ ਭਗਤਾਂ, ਸ਼ੈਵ ਅਡਿਆਰਾਂ ਵਿੱਚ ਅਤੇ ਤੀਜੇ ਪਾਸੇ ਰਾਮਾਨੁਜ, ਮਾਸਵਾਚਾਰੀਆ, ਵਿਸ਼ਨੂੰ ਸੁਆਮੀ ਤੇ ਨਿੰਬਾਰਕਾਚਾਰੀਆ ਦੇ ਸੰਪਰਦਾਵਾਂ ਤੇ ਉਹਨਾਂ ਦੇ ਅਚਾਰੀਆਂ ਦਾ ਭਗਤੀ ਅੰਦੋਲਨ ਦੀ ਉਤਪਤੀ ਵਿੱਚ ਪੂਰਾ ਪੂਰਾ ਹੱਥ ਹੈ। ਇਹਨਾਂ ਸੰਪਰਦਾਵਾਂ ਨੇ ਆਪਣੇ ਸਿਧਾਂਤਾਂ ਦਾ ਪ੍ਰਚਾਰ ਕੀਤਾ ਤੇ ਜੀਵਾਤਮਾਂ ਨੂੰ ਪਰਮਾਤਮਾਂ ਪ੍ਰਾਪਤ ਕਰਨ ਦਾ ਰਾਹ ਦੱਸਿਆ। ਇਸ ਵਿਸਥਾਰ ਵਿੱਚ ਨਾ ਜਾਂਦਿਆਂ ਹੋਇਆਂ ਅਸੀਂ ਭਗਤ ਰਵਿਦਾਸ ਬਾਰੇ ਵਿਚਾਰ ਕਰਦੇ ਹਾਂ।

ਭਗਤ ਰਵਿਦਾਸ ਅਚਾਰੀਆ ਰਾਮਾਨੰਦ ਦੇ ਚੇਲੇ ਸਨ। ਇਹਨਾਂ ਦੀ ਗੁਰੂ ਪ੍ਣਾਲੀ ਇਸ ਪ੍ਕਾਰ ਹੈ—

*ਸ੍ਰੀ ਰਾਮਾ ਨੁਜ*
*ਸ੍ਰੀ ਦੇਵਾ ਨੰਦ*
*ਸ੍ਰੀ ਹਰਿਆ ਨੰਦ*
*ਸ੍ਰੀ ਰਾਮਾ ਨੰਦ*
*ਭਗਤ ਰਵਿਦਾਸ*

ਰਾਮਾਨੁਜ ਦੀ ਸੰਪ੍ਦਾਇ ਵਾਲੇ ਵੈਸਣਮ ਸਰੀਰ ਉਪਰ ਸ਼ੰਖ ਗਦਾ ਚਕਰ ਗਦਾ ਪਦਮ ਵਿਸ਼ਨੂੰ ਦੇ ਚਿੰਨ੍ਹ ਧਾਰਨ ਕਰਦੇ ਸਨ। ਮੱਥੇ 'ਤੇ ਇਕ ਵੱਖਰੇ ਤਰ੍ਹਾਂ ਦਾ ਤਿਲਕ ਲਗਾਉਂਦੇ ਸਨ ਜੋ ਅੰਗਰੇਜ਼ੀ ਦੇ ਅੱਖਰ U ਵਾਂਗ ਥਲਿਓਂ ਗੋਲ ਤੇ ਚਿੱਟੇ ਰੰਗ ਦਾ ਹੁੰਦਾ ਸੀ। ਇਸ ਦੇ ਵਿਚਕਾਰ ਚਿੱਟੀ ਸਿਧੀ ਰੇਖਾ ਲਾਲ ਰੰਗ ਦੀ ਹੁੰਦੀ ਸੀ। ਇਹ ਤਿੰਨ ਪਦਾਰਥ ਮੰਨਦੇ ਹਨ—ਪਰਮਾਤਮਾਂ (ਵਿਸ਼ਨੂੰ ਭਗਵਾਨ) ਚਿੱਤ (ਜੀਵ) ਤੇ ਅਚਿਤ (ਸੰਸਾਰ ਦੇ ਸਾਰੇ ਜੜ੍ਹ ਪਦਾਰਥ)। ਭਗਤ ਰਵਿਦਾਸ ਦੇ ਗੁਰੂ ਰਾਮਾ ਨੰਦ ਨੇ ਕਾਂਸ਼ੀ ਵਿੱਚ ਰਹਿਕੇ ਹੀ ਬੜਾ ਧਰਮ ਪ੍ਚਾਰ ਕੀਤਾ। ਆਪ ਦੇ ਕਈ ਚੇਲੇ ਸਨ, ਜਿਵੇਂ—ਕਬੀਰ, ਰਵਿਦਾਸ, ਸੈਣ, ਪੀਪਾ, ਅਨੰਤ ਦਾਸ, ਸੁਖਾ ਨੰਦ, ਸੁਰਸੁਰਾ ਨੰਦ, ਪਦਮਾਵਤੀ, ਭਾਵਾ ਨੰਦ, ਧੰਨਾ, ਸੁਰਸਰੀ ਆਦਿ। ਇਹਨਾਂ ਚੇਲਿਆਂ ਨੇ ਜਿਥੇ ਆਤਮ ਕਲਿਆਣ ਲਈ ਸਾਧਨਾ ਕੀਤੀ, ਉਥੇ ਲੱਖਾਂ ਲੋਕਾਂ ਨੂੰ ਪਰਮਾਤਮਾਂ ਦੇ ਰਾਹ 'ਤੇ ਤੋਰਿਆ। ਰਾਮਾ ਨੰਦ ਪਹਿਲਾਂ ਮੂਰਤੀ ਪੂਜਕ ਸੀ ਪਰ ਫਿਰ ਸਾਰੇ ਪਾਸੇ ਬ੍ਹਮ ਦੇ ਦੀਦਾਰ ਕਰਨ ਲੱਗਾ। ਆਪ ਦਾ ਇਕ ਸ਼ਬਦ ਸ੍ਰੀ ਗੁਰੂ ਗ੍ੰਥ ਸਾਹਿਬ ਵਿੱਚ ਹੈ ਜਿਸ ਵਿਚੋਂ ਆਪ ਦੀ ਉਚ ਆਤਮਿਕ ਅਵਸਥਾ ਦੇ ਦਰਸ਼ਨ ਹੁੰਦੇ ਹਨ—

*ਕਤ ਜਾਈਐ ਰੇ ਘਰ ਲਾਗੋ ਰੰਗੁ॥*
*ਮੇਰਾ ਚਿਤ ਨ ਚਲੈ ਮਨੁ ਭਇਓ ਪੰਗੁ॥੧॥ ਰਹਾਉ॥*
*ਏਕ ਦਿਵਸ ਮਨ ਭਈ ਉਮੰਗ॥*
*ਘਸਿ ਚੋਆ ਚੰਦਨੁ ਬਹੁ ਸੁਗੰਧ॥*

... ... ...

*ਤੂ ਪੂਰਿ ਰਹਿਓ ਹੈ ਸਭ ਸਮਾਨ॥*
*ਬੇਦ ਪੁਰਾਨ ਸਭ ਦੇਖੇ ਜੋਇ॥*
*ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥*

... ... ...

*ਰਾਮਾਨੰਦ ਸੁਆਮੀ ਰਮਤ ਬ੍ਹਮ॥*
*ਗੁਰ ਕਾ ਸਬਦੁ ਕਾਟੈ ਕੋਟਿ ਕਰਮ॥* (ਰਾਗ ਬਸੰਤ)

ਭਗਤ ਰਵਿਦਾਸ ਜੀ ਨੇ ਗੁਰੂ ਦੀਖਆ ਲਈ ਹਰ ਵੇਲੇ ਨਾਮ ਸਿਮਰਨ ਵਿੱਚ ਰਹਿਕੇ ਪਰਮਾਤਮਾਂ ਨਾਲ ਅਭੇਦਤਾ ਪ੍ਰਾਪਤ ਕੀਤੀ। ਇਸ ਦਾ ਪ੍ਰਮਾਣ ਆਪ ਦੀ ਬਾਣੀ ਵਿਚੋਂ ਮਿਲਦਾ ਹੈ। ਆਪ ਪਰਮਾਤਮਾਂ ਨਾਲ ਬਚਨ ਕਰਦਿਆਂ ਆਖਦੇ ਹਨ—

*ਤੋਹੀ ਮੋਹੀ ਮੋਹੀ ਤੋਹੀ*
*ਅੰਤਰ ਕੈਸਾ ॥*
*ਕਨਕ ਕਟਿਕ ਜਲ ਤਰੰਗ ਜੈਸਾ॥* (ਸ੍ਰੀ ਰਾਗੁ)

ਆਪ ਨੇ ਦਿਖਾਵੇ ਦੇ ਧਰਮ ਕਰਮ ਨੂੰ ਨਿੰਦਿਆ ਤੇ ਪ੍ਰਮਾਤਮਾਂ ਦੀ ਪੂਜਾ ਲਈ ਸਿੱਧਾ ਰਾਹ ਦੱਸਿਆ। ਉਹ ਰਾਹ ਹੈ ਨਾਮ ਸਿਮਰਨ ਵਿੱਚ ਜੁੜਕੇ ਉਸ ਨਾਲ ਇਕਮਿੱਕਤਾ ਪ੍ਰਾਪਤ ਕਰਨੀ। ਸੱਚੀ ਪੂਜਾ ਨਾਮ ਜਪਣਾ ਹੈ। ਸਾਧ ਸੰਗਤ ਵਿੱਚ ਜਾ ਕੇ ਲਾਭ ਪ੍ਰਾਪਤ ਕਰਨਾ। ਹੱਥੀਂ ਕਿਰਤ ਕਰਕੇ ਜੀਵ ਨੂੰ ਮਹੱਤਤਾ ਦਿੱਤੀ ਤੇ ਇਉਂ ਸਭ ਕੁਝ ਕਰਦਿਆਂ ਦੁਨੀਆਂ ਵਿੱਚ ਰਹਿੰਦਿਆਂ ਪਰਮ-ਪਦ ਦੀ ਪ੍ਰਾਪਤੀ ਦਾ ਮਾਰਗ ਦੱਸਿਆ। ਪਰਮਾਤਮਾਂ 'ਤੇ ਅਥਾਹ ਵਿਸ਼ਵਾਸ ਤੇ ਉਸ ਦੀ ਬਖ਼ਸ਼ਿਸ਼ ਬਾਰੇ ਸਾਰਿਆਂ ਨੂੰ ਦੱਸਿਆ। ਲੋਕਾਂ ਨੂੰ ਬ੍ਰਹਮਣਵਾਦ ਤੋਂ ਮੁਕਤ ਕਰਨ ਲਈ ਦਿਖਾਵੇ ਦੇ ਪੂਜਾ ਪਾਠ, ਆਰਤੀਆਂ, ਯੱਗਾਂ ਤੇ ਹੋਰ ਅਜਿਹੇ ਕਰਮਾਂ ਨੂੰ ਬੇਅਰਥੇ ਤੇ ਬੇਲੋੜੇ ਦੱਸਿਆ। ਇਹ ਸਭ ਪਖੰਡ ਹੀ ਬਣ ਗਏ ਸਨ। ਉਹ ਰਾਹ ਜਿਸ 'ਤੇ ਚੱਲ ਕੇ ਗ਼ਰੀਬ, ਅਮੀਰ, ਨੀਚ, ਊਚ, ਬੁੱਢਾ, ਇਸਤਰੀ, ਮਰਦ, ਗਲ ਕੀ ਜੋ ਵੀ ਚਾਹੇ ਪਰਮਾਤਮਾਂ ਨਾਲ ਅਭੇਦਤਾ ਪ੍ਰਾਪਤ ਕਰ ਸਕਦਾ ਹੈ, ਸਾਰਿਆਂ ਨੂੰ ਦੱਸਿਆ । ਉਹ ਰਾਹ ਹੈ ਪਰਮਾਤਮਾਂ ਦੀ ਯਾਦ ਵਿੱਚ ਰਹਿੰਦੇ ਨਿਰੰਤਰ ਸਿਮਰਣ ਵਿੱਚ ਜੁੜਨਾ।

*ਹਰਿ ਹਰਿ, ਹਰਿ ਹਰਿ, ਹਰਿ ਹਰਿ ਹਰੇ॥*
*ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥ ੧॥ ਰਹਾਉ॥*
*ਹਰਿ ਕੇ ਨਾਮ ਕਬੀਰ ਉਜਾਗਰ।*
*ਜਨਮ ਜਨਮ ਕੇ ਕਾਟੇ ਕਾਗਰ॥ ੧॥*
*ਨਿਮਤ ਨਾਮ ਦੇਉ ਦੂਧੁ ਪੀਆਇਆ॥*
*ਤਉ ਜਗ ਜਨਮ ਸੰਕਟ ਨਹੀ ਆਇਆ॥ ੨॥*
*ਜਨ ਰਵਿਦਾਸ ਰਾਮ ਰੰਗਿ ਰਾਤਾ॥*
*ਇਉ ਗੁਰਪਰਸਾਦਿ ਨਰਕ ਨਹੀ ਜਾਤਾ॥ ੩॥* (ਰਾਗ ਆਸਾ)

# ਭਗਤੀ ਸਾਧਨਾ

ਭਗਤੀ ਸ਼ਬਦ ਦਾ ਅਰਥ ਪ੍ਰੇਮ ਨਾਲ ਸੇਵਾ ਕਰਨਾ ਹੈ। ਸਾਧਕ ਪ੍ਰੇਮ ਨਾਲ ਪਰਮਾਤ੍ਰਮਾਂ ਦੀ ਅਰਾਧਨਾ ਕਰਦਾ ਹੈ। ਉਸ ਦੀ ਸੇਵਾ ਕਰਦਾ ਹੈ। ਉਸ ਦਾ ਨਾਮ ਜਪਦਾਂ ਹੈ ਤੇ ਅਜਿਹੀ ਸਹਿਜ ਅਵਸਥਾ ਪ੍ਰਾਪਤ ਕਰ ਲੈਂਦਾ ਹੈ ਜਿਥੇ ਦੁਖ-ਸੁਖ, ਮਾਨ-ਅਪਮਾਨ, ਬਿਖ-ਅੰਮ੍ਰਿਤ, ਜਨਮ-ਮਰਨ, ਸੋਨਾ-ਮਿਟੀ ਸਭ ਕੁਝ ਬਰਾਬਰ ਜਾਪਣ ਲੱਗ ਪੈਂਦੇ ਹਨ। ਭਗਤ ਰਵਿਦਾਸ ਦੀ ਬਾਣੀ ਵਿੱਚ ਪ੍ਰੇਮਾ ਭਗਤੀ ਦਾ ਸੁਰ ਉੱਚਾ ਹੈ।

ਮਾਨਵ ਦਾ ਜੀਵਨ ਬੜਾ ਹੀ ਅਮੋਲਕ ਹੈ। ਕਿੰਨੇ ਪੁੰਨ ਕਰਮ ਕਰਨ ਮਗਰੋਂ ਇਸ ਦੀ ਪ੍ਰਾਪਤੀ ਹੁੰਦੀ ਹੈ। ਪਰ ਮਾਨਵ ਮਨ ਮਗਰ ਲੱਗ ਕੇ ਮਾਇਆ ਵਿੱਚ ਗਲਤਾਨ ਹੋ ਜਾਂਦਾ ਹੈ। ਸਭ ਕੁਝ ਭੁਲ ਭੁਲਾ ਕੇ ਪਦਾਰਥਕ ਸੁੱਖਾਂ ਵਿੱਚ ਸਦੀਵੀ ਸੁੱਖ ਦੀ ਭਾਲ ਕਰਦਾ ਹੈ। ਭਗਤ ਰਵਿਦਾਸ ਜੀ ਵੀ ਇਹੀ ਆਖਦੇ ਹਨ ਕਿ ਅਗਿਆਨ ਕਾਰਨ ਮਨੁੱਖ ਆਪਣਾ ਜੀਵਨ ਗਵਾਈ ਜਾ ਰਿਹਾ ਹੈ-

*ਦੁਲਭ ਜਨਮੁ ਪੁੰਨ ਫਲ ਪਾਇਓ*
*ਬਿਰਥਾ ਜਾਤ ਅਬਿਬੇਕੈ॥* (ਰਾਗ ਸੋਰਠਿ)

ਬਸ ਇਹ ਅਗਿਆਨ ਹੀ ਹੈ ਕਿ ਮਨੁੱਖ ਆਪਣੇ ਆਪ ਨੂੰ ਅਮਰ ਤੇ ਸਦਜੀਵੀ ਸਮਝਣ ਲੱਗ ਪੈਂਦਾ ਹੈ। ਉਹ ਇਸ ਦਿਸਦੇ ਵਸਦੇ ਨੂੰ ਆਪਣਾ ਸਭ ਕੁਝ ਸਮਝ ਲੈਂਦਾ ਹੈ ਤੇ ਦਿਨ ਰਾਤ ਇਹਨਾਂ ਮਾਇਆਵੀ ਪਦਾਰਥਾਂ ਨਾਲ ਪਰੇਮ ਪਾਈ ਗਾਫ਼ਲ ਹੋਇਆ ਕੁਕਰਮ ਕਰੀ ਜਾਂਦਾ ਹੈ। ਇਹ ਇਸਤਰੀ, ਪੁਤ੍ਰ ਕਲੱਤ੍ਰ ਸਭ ਨੂੰ ਆਪਣਾ ਸਮਝਦਾ ਹੈ ਪਰ ਸਤਿ ਇਹ ਹੈ ਕਿ ਕੋਈ ਵੀ ਕਿਸੇ ਦਾ ਨਹੀਂ ਹੈ। ਭਗਤ ਜੀ ਦੁਨੀਆਂ ਨੂੰ ਇਹ ਅਸਲੀਅਤ ਦਾ ਗਿਆਨ ਇਉਂ ਕਰਵਾਉਂਦੇ ਹਨ-

*ਜੋ ਦਿਨ ਆਵਹਿ ਸੋ ਦਿਨ ਜਾਹੀ॥*
*ਕਰਨਾ ਕੂਚੁ ਰਹਨੁ ਥਿਰੁ ਨਾਹੀ॥*
*ਸੰਗੁ ਚਲਤ ਹੈ ਹਮ ਭੀ ਚਲਨਾ॥*
*ਦੂਰਿ ਗਵਨੁ ਸਿਰ ਊਪਰਿ ਮਰਨਾ॥੧॥*
*ਕਿਆ ਤੂ ਸੋਇਆ ਜਾਗੁ ਇਆਨਾ॥*
*ਤੈ ਜੀਵਨੁ ਜਗਿ ਸਚੁ ਕਰ ਜਾਨਾ॥੧॥ ਰਹਾਉ॥* (ਰਾਗ ਸੂਹੀ)

ਮਾਇਆ ਦੇ ਹੱਥ ਵਿੱਚ ਦੇਖੋ ਇਹ ਮਾਨਵ ਜੋ ਅਸਲ ਵਿੱਚ ਮਿਟੀ ਦਾ ਪੁਤਲਾ ਹੈ, ਕਿਵੇਂ ਨੱਚਦਾ ਹੈ। ਜਦੋਂ ਇਹ ਕੋਈ ਪ੍ਰਾਪਤੀ ਕਰ ਲੈਂਦਾ ਹੈ ਤਾਂ ਬੜਾ ਨੱਚਦਾ ਟੱਪਦਾ ਹੈ। ਖ਼ੁਸ਼ ਹੁੰਦਾ ਹੈ। ਜੇ ਕਿਧਰੇ ਕੋਈ ਨੁਕਸਾਨ ਹੋ ਜਾਵੇ ਤਾਂ ਜ਼ਾਰ ਜ਼ਾਰ ਰੋਂਦਾ ਹੈ। ਭਗਤ ਜੀ ਨੇ ਦੇਖੋ ਕਿੰਨੀ ਵਧੀਆ ਤਸਵੀਰ ਖਿਚੀ ਹੈ—

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ, ਦਉਰਿਓ ਫਿਰਤੁ ਹੈ॥੧॥ ਰਹਾਉ॥*
*ਜਬ ਕਛੁ ਪਾਵੈ, ਤਬ ਗਰਬੁ ਕਰਤੁ ਹੈ॥*
*ਮਾਇਆ ਗਈ ਤਬ ਰੋਵਨੁ ਲਗਤੁ ਹੈ॥* (ਰਾਗ ਆਸਾ)

ਇਹ ਸਾਰੀ ਖੇਲ ਤਾਂ ਬਸ ਪਲਾਂ ਵਿੱਚ ਮੁਕ ਜਾਂਦੀ ਹੈ ਜਦੋਂ ਹੰਸ ਕਾਇਆ ਵਿਚੋਂ ਉਡਾਰੀ ਮਾਰ ਜਾਂਦਾ ਹੈ। ਇਹ ਤਨ ਸੜ ਜਾਂਦਾ ਹੈ। ਬਾਕੀ ਰਹਿ ਜਾਂਦੀ ਹੈ ਸਵਾਹ ਦੀ ਢੇਰੀ। ਮਿਰਤਕ ਸਰੀਰ ਨੂੰ ਤਾਂ ਘਰ ਦੀ ਨਾਰੀ ਵੀ ਨਫ਼ਰਤ ਕਰਦੀ ਹੈ ਤੇ ਪ੍ਰੇਤ-ਪ੍ਰੇਤ, ਭੂਤ-ਭੂਤ ਕਹਿ ਕੇ ਪਰ੍ਹੇ ਨੱਠਦੀ ਹੈ। ਇਹ ਅਜਿਹੀ ਅਸਲੀਅਤ ਹੈ ਜਿਸ ਤੋਂ ਮਨੁਕਰ ਨਹੀਂ ਹੋਇਆ ਜਾ ਸਕਦਾ।

*—ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥*
*ਜਲਿ ਗਇਓ ਘਾਸੁ ਗਲਿ ਗਇਓ ਮਾਟੀ॥* (ਰਾਗ ਸੂਹੀ)
*—ਬੰਕੇ ਬਾਲ ਪਾਗ ਸਿਰਿ ਡੇਰੀ॥*
*ਇਹ ਤਨੁ ਹੋਇਗੋ ਭਸਮ ਕੀ ਢੇਰੀ॥*
*ਊਚੇ ਮੰਦਰ ਸੁੰਦਰ ਨਾਰੀ॥*
*ਰਾਮ ਨਾਮ ਬਿਨੁ ਬਾਜੀ ਹਾਰੀ॥* (ਰਾਗ ਸੋਰਧਿ)
*—ਭਾਈ ਬੰਧ ਕੁਟੰਬ ਸਹੇਰਾ॥*
*ਓਇ ਭੀ ਲਾਗੇ ਕਾਢੁ ਸਵੇਰਾ॥*
*ਘਰ ਕੀ ਨਾਰਿ ਉਰਹਿ ਤਨ ਲਾਗੀ॥*
*ਉਹ ਤਉ ਭੂਤੁ ਭੂਤੁ ਕਰਿ ਭਾਗੀ॥* (ਰਾਗ ਸੂਹੀ)

ਮੌਤ ਅਟੱਲ ਹੈ। ਆਖ਼ਰ ਮਰ ਜਾਣਾ ਹੈ। ਇਥੇ ਕਿਸੇ ਵੀ ਨਹੀਂ ਰਹਿਣਾ। ਬਸ ਜਿਵੇਂ ਪੰਛੀ ਦਰੱਖ਼ਤ ਦੀ ਟਾਹਣੀ 'ਤੇ ਰਾਤ ਕੱਟ ਕੇ ਸਵੇਰੇ ਤੁਰ ਜਾਂਦਾ ਹੈ। ਇਵੇਂ ਮਾਨਵ ਵੀ ਜੀਵਨ ਰੂਪੀ ਰਾਤ ਕੱਟ ਕੇ ਮੌਤ ਰੂਪੀ ਸਵੇਰ ਹੁੰਦਿਆਂ ਹੀ ਤੁਰ ਜਾਂਦਾ ਹੈ। ਇਸ ਕਰਕੇ ਭਗਤ ਜੀ ਆਖਦੇ ਹਨ :

*ਪ੍ਰਾਨੀ ਕਿਆ ਮੇਰਾ ਕਿਆ ਤੇਰਾ॥*
*ਜੈਸੇ ਤਰਵਰ ਪੰਖਿ ਬਸੇਰਾ॥* (ਰਾਗ ਸੋਰਠਿ)

ਇਸ ਕਾਰਨ ਭਗਤ ਰਵਿਦਾਸ ਜੀ ਪਰਮਾਤਮਾਂ ਦੀ ਭਗਤੀ ਕਰਨ ਲਈ ਉਪਦੇਸ਼ ਦਿੰਦੇ ਹਨ। ਪਰਮਾਤਮਾਂ ਨਾਲ ਪ੍ਰੇਮ ਕਰਨਾ ਹੀ ਭਗਤੀ ਹੈ। ਇਸ ਸਾਧਨ ਨਾਲ ਪਰਮਾਤਮਾਂ ਦੀ ਪ੍ਰਾਪਤੀ ਹੋ ਜਾਂਦੀ ਹੈ ਤੇ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ। ਭਗਤ ਰਵਿਦਾਸ ਜੀ ਪ੍ਰੇਮ ਨੂੰ ਫਾਸ ਕਹਿੰਦੇ ਹਨ ਪਰ ਇਹ ਬੰਧਨ

ਦੁਵੱਲਾ ਹੈ। ਪਰਮਾਤਮਾਂ ਵੀ ਤਾਂ ਭਗਤਾਂ ਦੇ ਪ੍ਰੇਮ-ਬੰਧਨ ਵਿੱਚ ਬੰਨ੍ਹਿਆ ਹੋਇਆ ਹੈ। ਇਸ ਕਰਕੇ ਆਪ ਬੜੇ ਹੀ ਪਿਆਰੇ ਢੰਗ ਨਾਲ ਆਪਣੀ ਸਥਿਤੀ ਬਾਰੇ ਦੱਸਿਆਂ ਪਰਮਾਤਮਾਂ ਨਾਲ ਵੀ ਬਚਨ ਕਰਦੇ ਹਨ। ਆਖਦੇ ਹਨ ਹੇ ਪ੍ਰਭੂ ਜੀ—

*ਜਉ ਹਮ ਬਾਂਧੇ ਮੋਹ ਫਾਸ*
*ਹਮ ਪ੍ਰੇਮ ਬਧਨਿ ਤੁਮ ਬਾਧੇ॥*
*ਅਪਨੇ ਛੂਟਨ ਕੋ ਜਤਨੁ ਕਰਹੁ*
*ਹਮ ਛੂਟੇ ਤੁਮ ਆਰਾਧੇ॥* (ਰਾਗ ਸੋਰਠਿ)

ਇਹ ਪ੍ਰੇਮ ਬੜਾ ਹੀ ਪ੍ਰਬਲ ਹੁੰਦਾ ਹੈ ਜਿਵੇਂ ਮਛਲੀ ਪਾਣੀ ਨੂੰ ਪਿਆਰ ਕਰਦੀ ਹੈ। ਪਾਣੀ ਬਿਨਾਂ ਪਲ ਛਿਨ ਵੀ ਰਹਿ ਨਹੀਂ ਸਕਦੀ ਤੇ ਉਸ ਨਾਲੋਂ ਵਿਛੜ ਕੇ ਮਰ ਮੁਕ ਜਾਂਦੀ ਹੈ। ਉਸ ਨੂੰ ਖਾਣ ਵਾਲੇ ਕੱਟ ਕੇ, ਪਕਾ ਕੇ ਪੁਰਜ਼ੇ ਪੁਰਜ਼ੇ ਕਰ ਸੁੱਟਦੇ ਹਨ ਪਰ ਉਸ ਦੇ ਮਨ ਚੋਂ ਪਾਣੀ ਦੀ ਪ੍ਰੀਤ ਨਹੀਂ ਜਾਂਦੀ। ਉਹ ਉਸ ਖਾਣ ਵਾਲੇ ਵਿਅਕਤੀ ਦੇ ਉਦਰ ਵਿੱਚ ਵੀ ਪਾਣੀ-ਪਾਣੀ ਪੁਕਾਰੀ ਜਾਂਦੀ ਹੈ :

*ਮੀਨੁ ਪਕਰਿ ਫਾਂਕਿਓ ਅਰੁ ਕਾਟਿਓ*
*ਰਾਂਧਿ ਕੀਓ ਬਹੁ ਬਾਨੀ॥*
*ਖੰਡ ਖੰਡ ਕਰਿ ਭੋਜਨੁ ਕੀਨੋ*
*ਤਊ ਨ ਬਿਸਰਿਓ ਪਾਨੀ॥* (ਰਾਗ ਸੋਰਠਿ)

ਭਗਤ ਰਵਿਦਾਸ ਜੀ ਆਖਦੇ ਹਨ ਹੇ ਪ੍ਰਭੂ ਤੁਸੀਂ ਮੇਰੇ ਨਾਲ ਪ੍ਰੀਤ ਨਾ ਤੋੜੋ ਤਾਂ ਅਸੀਂ ਕਿਵੇਂ ਤੋੜ ਸਕਦੇ ਹਾਂ ? ਤੁਹਾਡੇ ਨਾਲੋਂ ਤੋੜ ਕੇ ਜੋੜੀਏ ਕਿਸ ਨਾਲ ? ਅਸਾਂ ਤਾਂ ਤੁਹਾਡੇ ਨਾਲ ਸੱਚੀ ਪ੍ਰੀਤ ਜੋੜ ਲਈ ਹੈ ਤੇ ਬਾਕੀ ਸਾਰਿਆਂ ਨਾਲ ਤੋੜ ਲਈ ਹੈ। ਸਾਡੀ ਪ੍ਰੀਤ ਚੰਦ ਤੇ ਚਕੋਰ, ਤੀਰਥ ਤੇ ਯਾਤ੍ਰੀ, ਦੀਵਾ ਤੇ ਬੱਤੀ ਆਦਿ ਵਰਗੀ ਹੈ। ਪ੍ਰਭੂ ਜੀ ਅਸੀਂ ਤਾਂ ਤੁਹਾਡਾ ਭਜਨ ਕਰਕੇ ਜਮ ਫਾਸ ਤੋਂ ਬੱਚ ਜਾਵਾਂਗੇ—

*ਜਉ ਤੁਮ ਗਿਰਿਵਰ ਤਉ ਹਮ ਮੋਰਾ॥*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥*
*ਮਾਧਵੇ ਤੁਮ ਨਾ ਤੋਰਹੁ ਤਉ ਹਮ ਨਹੀਂ ਤੋਰਹਿ॥*
*ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥ ੧॥ ਰਹਾਉ॥*
*ਜਉ ਤੁਮ ਦੀਵਰਾ ਤਉ ਹਮ ਬਾਤੀ॥*
*ਜਉ ਤੁਮ ਤੀਰਥ ਤਉ ਹਮ ਜਾਤੀ॥*
*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥*
*ਜਹ ਜਹ ਜਾਉ ਤਹਾ ਤੇਰੀ ਸੇਵਾ॥*
*ਤੁਮ ਸੋ ਠਾਕੁਰੁ ਅਉਰੁ ਨ ਦੇਵਾ॥*

*ਤੁਮਰੇ ਭਜਨ ਕਟਹਿ ਜਮ ਫਾਂਸਾ॥*
*ਭਗਤਿ ਹੇਤ ਗਾਵੈ ਰਵਿਦਾਸਾ॥* (ਰਾਗ ਸੋਰਠਿ)

ਭਗਤ ਜੀ ਦੀ ਲੋਚਾ ਹੈ ਕਿ ਮਨ ਵਿੱਚ ਸਿਮਰਨ ਹੁੰਦਾ ਰਹੇ। ਨੇਤ੍ਰ ਉਸ ਪਰਮਾਤਮਾਂ ਦੇ ਦੀਦਾਰ ਕਰੀ ਜਾਣ। ਸ੍ਰਵਣ ਉਸ ਦੀ ਬਾਣੀ ਸੁਣਨ। ਰਸਨਾਂ ਅੰਮ੍ਰਿਤ ਨਾਮ ਉਚਾਰੀ ਜਾਵੇ। ਕਿਉਂਕਿ ਉਹ ਪਰਮਾਤਮਾਂ ਪ੍ਰਾਣ-ਅਧਾਰ ਹੈ। ਮੁਕਤੀ ਦਾ ਦਾਤਾ ਗ਼ਰੀਬ ਲਈ ਧਨ ਹੈ—

*ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ॥*
*ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥*
*ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ*
*ਰਸਨ ਅੰਮ੍ਰਿਤ ਰਾਮ ਨਾਮ ਭਾਖਉ॥* (ਰਾਗ ਧਨਾਸਰੀ)
*ਮੁਕੰਦ ਮੁਕੰਦ ਜਪਹੁ ਸੰਸਾਰ॥*
... ... ...
*ਸੋਈ ਮੁਕੰਦੁ ਮੁਕਤਿ ਕਾ ਦਾਤਾ॥*
... ... ...
*ਮੁਕੰਦ ਮੁਕੰਦ ਹਮਾਰੇ ਪ੍ਰਾਨੰ॥*
... ... ...
*ਸੋਈ ਮੁਕੰਦੁ ਦੁਰਬਲ ਧਨੁ ਲਾਧੀ॥* (ਰਾਗ ਗੌਂਡ)

ਭਾਵੇਂ ਕੋਈ ਕਿੰਨੇ ਕਰਮ ਧਰਮ ਕਰਕੇ ਉੱਚ ਜਾਤ ਦਾ ਹੋਵੇ। ਜਿੰਨਾ ਚਿਰ ਪ੍ਰਭੂ ਦੀ ਭਗਤੀ ਉਸ ਦੇ ਹਿਰਦੇ ਵਿੱਚ ਨਹੀਂ ਵਸਦੀ, ਉੱਨਾ ਚਿਰ ਉਸ ਨੂੰ ਮੁਕਤੀ ਨਹੀਂ ਮਿਲਦੀ—

*ਖਟੁ ਕਰਮ ਕੁਲ ਸੰਜੁਗਤੁ ਹੈ*
*ਹਰਿ ਭਗਤਿ ਹਿਰਦੈ ਨਾਹਿ॥*
*ਚਰਨਾਰਬਿੰਦ ਨ ਕਥਾ ਭਾਵੈ*
*ਸੁਪਚ ਤੁਲਿ ਸਮਾਨਿ॥* (ਰਾਗ ਕੇਦਾਰਾ)

ਅਧਿਆਤਮ ਖੇਤਰ ਵਿੱਚ ਗੁਰੂ ਦਾ ਬੜਾ ਹੀ ਮਹੱਤਵ ਹੈ। ਗੁਰੂ ਵਿਚੋਲਾ ਹੈ ਜੋ ਸਾਧਕ ਨੂੰ ਪਰਮਾਤਮਾਂ ਨਾਲ ਮਿਲਾਉਂਦਾ ਹੈ। ਮਾਰਗ ਦਰਸ਼ਨ ਦਾ ਕਠਨ ਕਾਰਜ ਕਰਦਾ ਹੈ। ਨਾਮ ਦਾ ਪ੍ਰਕਾਸ਼ ਕਰਦਾ ਹੈ ਤੇ ਆਪਣੀ ਪਾਰਸ ਛੁਹ ਨਾਲ ਸਾਧਕ ਨੂੰ ਕੰਚਨ ਬਣਾ ਦਿੰਦਾ ਹੈ। ਭਗਤ ਰਵਿਦਾਸ ਜੀ ਦੀ ਬਾਣੀ ਵਿੱਚ ਗੁਰੂ ਦੀ ਬੜੀ ਮਹਿਮਾ ਗਾਈ ਗਈ ਹੈ।

*ਪਰਮ ਪਰਸ ਗੁਰੁ ਭੇਟੀਐ*
*ਪੂਰਬ ਲਿਖਤ ਲਿਲਾਟ॥*

*ਉਨਮਨ ਮਨ ਮਨ ਹੀ ਮਿਲੇ*
*ਛੁਟਕਤ ਬਜਰ ਕਪਾਟ॥*

(ਰਾਗ ਗਉੜੀ ਬੈਰਾਗਣਿ)

ਗੁਰੂ ਸਾਧਕ ਦੀ ਸਾਧਨਾ 'ਤੇ ਜਦੋਂ ਤੁਰਦਾ ਹੈ ਤੇ ਆਪਣੀ ਕਿਰਪਾ ਕਰਦਾ ਹੈ ਤਾਂ ਪਰਮਾਤਮਾਂ ਨਾਲ ਮਿਲਾਪ ਹੁੰਦਾ ਹੈ।

*ਗੁਰ ਪਰਸਾਦਿ ਨਿਰੰਜਨ ਪਾਵਉ॥* (ਰਾਗ ਗੂਜਰੀ)

ਗੁਰੂ ਸਾਧਕ ਨੂੰ ਨਾਮ ਧਨ ਬਖ਼ਸ਼ਦਾ ਹੈ। ਸਾਧ ਦਿਨ ਰਾਤ ਨਾਮ ਜਪਦਾ ਹੈ। ਨਾਮ ਪਰਮਾਤਮਾਂ ਦੀ ਭਗਤੀ ਹੈ। ਕੀਰਤਨ ਹੈ। ਉਸਤਤ ਹੈ। ਨਾਮ ਸਾਰੇ ਕਰਮਾਂ ਤੋਂ ਉਚੇਰਾ ਹੈ। ਸ੍ਰੇਸ਼ਟ ਹੈ। ਕਲਯੁਗ ਵਿੱਚ ਨਾਮ ਹੀ ਆਧਾਰ ਹੈ—

*—ਸਤਿਜੁਗਿ ਸਤੁ ਤੇਤਾ ਜਗੀ,*
*ਦੁਆਪਰਿ ਪੂਜਾਚਾਰ॥*
*ਤੀਨੌ ਜੁਗ ਤੀਨੌ ਦਿੜੇ*
*ਕਲਿ ਕੇਵਲ ਨਾਮ ਅਧਾਰ॥* (ਗਉੜੀ ਬੈਰਾਗਣਿ)

*—ਨਾਨਾ ਖਿਆਨੁ ਪੁਰਾਨ ਬੇਦ ਬਿਧਿ*
*ਚਉਤੀਸ ਅਖਰ ਮਾਂਹੀ॥*
*ਬਿਆਸ ਬਿਚਾਰ ਕਹਿਓ ਪਰਮਾਰਥੁ*
*ਰਾਮ ਨਾਮ ਸਰਿ ਨਾਹੀ॥* (ਰਾਗ ਸੋਰਠਿ)

*—ਹਰਿ ਜਪਤ ਤੇਊ ਜਨਾ ਪਦਮ*
*ਕਵਲਾਸਪਤਿ ਤਾਸ*
*ਸਮ ਤੁਲਿ ਨਹੀ ਆਨ ਕੋਊ॥* (ਰਾਗ ਮਲਾਰ)

ਕਰਮ ਕਾਂਡੀ ਪਰਮਾਤਮਾਂ ਨੂੰ ਪ੍ਰਸੰਨ ਕਰਨ ਲਈ ਆਰਤੀ ਕਰਦੇ ਹਨ, ਪਰ ਭਗਤ ਜੀ ਅਨੁਸਾਰ ਨਾਮ ਹੀ ਆਰਤੀ ਹੈ। ਨਾਮ ਹੀ ਦੀਪ ਧੂਪ ਮਾਲਾ ਫੁੱਲ ਚੰਦਨ ਹੈ। ਗੱਲ ਕੀ, ਨਾਮ ਸਾਰੇ ਕਰਮ ਕਾਂਡਾਂ ਤੋਂ ਉੱਤਮ ਹੈ। ਇਸ ਲਈ ਨਾਮ ਜਪਣਾ ਚਾਹੀਦਾ ਹੈ—

*ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥*
*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥੧॥ ਰਹਾਉ॥*

... ... ...

*ਕਹੈ ਰਵਿਦਾਸੁ ਨਾਮੁ ਤੇਰੋ ਆਰਤੀ*
*ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥* (ਰਾਗ ਧਨਾਸਰੀ)

ਇਉਂ ਭਗਤ ਜੀ ਨੇ ਆਪਣੀ ਬਾਣੀ ਵਿੱਚ ਕਈ ਥਾਈਂ ਨਾਮ ਦਾ ਮਹਾਤਮ ਦੱਸਿਆ ਹੈ ਤੇ ਜੰਮਣ ਮਰਨ ਦੇ ਚੱਕਰ ਤੋਂ ਛੁਟਕਾਰਾ ਪਾਉਣ ਲਈ ਨਾਮ ਜਪਣ ਲਈ ਆਖਿਆ ਹੈ—

—ਬਰਨ ਸਹਿਤ ਜੋ ਜਾਪੈ ਨਾਮੁ॥
ਸੋ ਜੋਗੀ ਕੇਵਲ ਨਿਹਕਾਮੁ॥ (ਭੈਰਉ)

—ਹਉ ਬਨਜਾਰੋ ਰਾਮ ਕੋ
ਸਹਜ ਕਰਉ ਬ੍ਯਾਪਾਰੁ॥
ਮੈ ਰਾਮ ਨਾਮ ਧਨੁ ਲਾਦਿਆ
ਬਿਖੁ ਲਾਦੀ ਸੰਸਾਰਿ॥ (ਗਉੜੀ ਬੈਰਾਗਣਿ)

—ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥੧॥ ਰਹਾਉ॥
ਹਰਿ ਕੇ ਨਾਮ ਕਬੀਰ ਉਜਾਗਰ॥
ਜਨਮ ਜਨਮ ਕੇ ਕਾਟੇ ਕਾਗਰ॥

... ... ...

ਜਨ ਰਵਿਦਾਸ ਰਾਮ ਰੰਗਿ ਰਾਤਾ॥
ਇਉ ਗੁਰਪਰਸਾਦਿ ਨਰਕ ਨਹੀ ਜਾਤਾ॥ (ਆਸਾ)

—ਰਵਿਦਾਸੁ ਜਪੈ ਰਾਮ ਨਾਮਾ॥
ਮੋਹਿ ਜਮ ਸਿਉ ਨਾਹੀ ਕਾਮਾ॥ (ਰਾਗ ਸੋਰਠਿ)

—ਕਹਿ ਰਵਿਦਾਸ ਸਭੈ ਜਗੁ ਲੂਟਿਆ॥
ਹਮ ਤਉ ਏਕ ਰਾਮ ਕਹਿ ਛੂਟਿਆ॥ (ਰਾਗ ਸੂਹੀ)

—ਕਹਿ ਰਵਿਦਾਸ ਜੁ ਜਪੈ ਨਾਮੁ॥
ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ॥ (ਰਾਗ ਬਸੰਤ)

—ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ॥
ਨਾਮ ਕੀ ਨਾਮਨਾ ਸਪਤ ਦੀਪਾ॥ (ਰਾਗ ਮਲਾਰ)

ਤੇ ਭਗਤ ਰਵਿਦਾਸ ਜੀ ਨੇ ਆਪ ਵੀ ਨਾਮ ਜਪਿਆ। ਪਰਮਾਤਮਾਂ ਨਾਲ ਅਭੇਦਤਾ ਪ੍ਰਾਪਤ ਕੀਤੀ। ਨੀਚ ਜਾਤ ਦੇ ਹੁੰਦੇ ਹੋਏ ਵੀ ਉੱਤਮ ਪਦਵੀ ਪਾ ਲਈ। ਇਹ ਸਾਰੀ ਨਾਮ ਦੀ ਮਹਿਮਾ ਹੈ। ਅਜਿਹੀ ਆਤਮਿਕ ਅਵਸਥਾ ਹੋ ਗਈ ਕਿ ਆਬੜ ਖਾਂ ਬ੍ਰਾਹਮਣ ਵੀ ਡੰਡਾਉਤਾਂ ਕਰਨ ਲੱਗੇ—

—ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥
ਰਿਦੈ ਰਾਮ ਗੋਬਿੰਦ ਗੁਨ ਸਾਰੰ॥

... ... ...

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ॥
ਨਿਤਹਿ ਬਾਨਾਰਸੀ ਆਸ ਪਾਸਾ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥ (ਮਲਾਰ)

ਪਰਮਾਰਥ 'ਤੇ ਚੱਲਣ ਵਾਲਿਆਂ ਲਈ ਸਾਧ ਸੰਗਤ ਦਾ ਬੜਾ ਹੀ ਮਹੱਤਵ ਹੈ। ਜੈਸੀ ਸੰਗਤ ਵੈਸੀ ਰੰਗਤ ਅਨੁਸਾਰ ਸੰਗਤ ਆਪਣਾ ਰੰਗ ਚਾੜ੍ਹ ਦਿੰਦੀ ਹੈ। ਜਦੋਂ ਜਗਿਆਸੂ ਸੰਗਤ ਵਿੱਚ ਜਾਂਦਾ ਹੈ ਤਾਂ ਉਸ 'ਤੇ ਮਹਾਂਪੁਰਖਾਂ ਦੀ ਸੰਗਤ ਦਾ ਅਸਰ ਹੁੰਦਾ ਹੈ। ਅਧਿਆਤਮਕ ਜਗਤ ਦੇ ਰਹਸਯ ਖੁਲ੍ਹਦੇ ਹਨ। ਪਰਮਾਤਮਾਂ ਨਾਲ ਪ੍ਰੇਮ ਪੈਂਦਾ ਹੈ। ਗੁਰਬਾਣੀ ਵਿੱਚ ਸਾਧ ਸੰਗਤ ਦੀ ਬੜੀ ਮਹਿਮਾ ਗਾਈ ਗਈ ਹੈ। ਸਾਧ ਸੰਗਤ ਵਿੱਚ ਇਕ ਪਰਮਾਤਮਾਂ ਦੇ ਨਾਮ ਦਾ ਜਾਪ ਹੁੰਦਾ ਹੈ—

*ਸਤਸੰਗਤਿ ਕੈਸੀ ਜਾਣੀਐ॥*
*ਜਿਥੈ ਏਕੋ ਨਾਮੁ ਵਖਾਣੀਐ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨)

ਭਗਤ ਰਵਿਦਾਸ ਦੀ ਬਾਣੀ ਵਿੱਚ ਸਾਧ ਸੰਗਤ ਦੀ ਮਹਿਮਾ ਤੇ ਮਹਾਤਮ ਬਾਰੇ ਕਈ ਥਾਈਂ ਵਿਚਾਰ ਆਉਂਦੇ ਹਨ। ਆਪ ਅਨੁਸਾਰ ਸਾਧ ਸੰਗਤ ਬਿਨਾਂ ਮਨ ਵਿੱਚ ਪ੍ਰਭੂ ਜੀ ਲਈ ਪ੍ਰੇਮ ਨਹੀਂ ਪੈਦਾ ਹੁੰਦਾ ਤੇ ਪ੍ਰੇਮ ਬਿਨਾਂ ਭਗਤੀ ਨਹੀਂ ਹੁੰਦੀ—

*ਸਾਧਸੰਗਤਿ ਬਿਨਾ ਭਾਉ ਨਹੀ ਉਪਜੈ*
*ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥* (ਰਾਗ ਧਨਾਸਰੀ)

ਜਿਵੇਂ ਚੰਦਨ ਦੀ ਸੰਗਤ ਨਾਲ ਅਰਿੰਡ ਵੀ ਸੁਗੰਧੀ ਵਾਲਾ ਹੋ ਜਾਂਦਾ ਹੈ, ਤਿਵੇਂ ਸਾਧ ਸੰਗਤ ਦਾ ਅਸਰ ਵੀ ਹੁੰਦਾ ਹੈ। ਜੀਵ ਵੀ ਚੰਗੇਰਾ ਬਣਨ ਲੱਗ ਪੈਂਦਾ ਹੈ। ਸਾਧ ਸੰਗਤ ਨਾਲ ਹਮੇਸ਼ਾਂ ਜੁੜੇ ਰਹਿਣਾ ਚਾਹੀਦਾ ਹੈ, ਜਿਵੇਂ ਮਧੂਮੱਖੀਆਂ ਸ਼ਹਿਦ ਨਾਲ ਲੱਗੀਆਂ ਰਹਿੰਦੀਆਂ ਹਨ—

*—ਤੁਮ ਚੰਦਨ ਹਮ ਅਰਿੰਡ ਬਾਪੁਰੇ*
*ਸੰਗਿ ਤੁਮਾਰੇ ਬਾਸਾ॥*
*ਨੀਚ ਰੂਖ ਤੇ ਊਚ ਭਏ ਹੈ*
*ਗੰਧ ਸੁਗੰਧ ਨਿਵਾਸਾ॥*
*ਮਾਧਉ ਸਤ ਸੰਗਤਿ ਸਰਨਿ ਤੁਮਾਰੀ*
*ਹਮ ਅਉਗਨ ਤੁਮ ਉਪਕਾਰੀ॥੧॥ ਰਹਾਉ॥*
*ਤੁਮ ਮਖਤੂਲ ਸੁਪੇਦ ਸਪੀਅਲ*
*ਹਮ ਬਪੁਰੇ ਜਸ ਕੀਰਾ॥*
*ਸਤ ਸੰਗਤਿ ਮਿਲਿ ਰਹੀਐ ਮਾਧਉ*
*ਜੈਸੇ ਮਧੁਪ ਮਖੀਰਾ॥* (ਰਾਗ ਆਸਾ)

ਇਸ ਲਈ ਸਾਧ ਦੀ ਓਟ ਲੈਣੀ ਚਾਹੀਦੀ ਹੈ। ਫਿਰ ਤੇ ਕਰੋੜਾਂ ਪਾਪ ਮਿਟ ਜਾਣਗੇ। ਜਦੋਂ ਇਉਂ ਸਾਧ ਸ਼ਰਨ ਵਿੱਚ ਰਹਿਕੇ ਨਾਮ ਜਪੇਗਾ, ਉਹ ਮੁਕਤ ਹੋ ਜਾਵੇਗਾ।

*ਸਾਧੂ ਕੀ ਜਉ ਲੇਹਿ ਓਟ॥*
*ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ॥*
*ਕਹਿ ਰਵਿਦਾਸ ਜੁ ਜਪੈ ਨਾਮੁ॥*
*ਤਿਸ ਜਾਤਿ ਨ ਜਨਮੁ ਨ ਜੋਨਿ ਕਾਮੁ॥* (ਰਾਗ ਬਸੰਤ)

ਸਾਧ ਤੇ ਪਰਮਾਤਮਾਂ ਵਿੱਚ ਕੋਈ ਭੇਦ ਨਹੀਂ ਹੈ। ਸਾਰੇ ਦੇਵਤਿਆਂ ਤੋਂ ਉੱਤਮ ਸਾਧੂ ਹੈ। ਸੰਤਾਂ ਦੀ ਸੇਵਾ ਦੀ ਬਖ਼ਸ਼ਿਸ਼ ਹੇ ਪ੍ਰਭੂ ਜੀ ਕਰੋ– ਭਗਤ ਜੀ ਸੰਤਾਂ ਦੀ ਮਹਿਮਾ ਇਉਂ ਅੰਕਿਤ ਕਰਦੇ ਹਨ–

*ਸੰਤ ਤੁਝੀ ਤਨੁ ਸੰਗਤਿ ਪ੍ਰਾਨ। :*
*ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ॥*
*ਸੰਤ ਚੀ ਸੰਗਤਿ ਸੰਤ ਕਥਾ ਰਸੁ॥*
*ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ॥ ੧ ॥ ਰਹਾਉ॥*
*ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਗ ਓਲ੍ਗਣੀ॥੨॥*
*ਅਉਰ ਇਕ ਮਾਗਉ ਭਗਤਿ ਚਿੰਤਾਮਣਿ॥*
*ਜਣੀ ਲਖਾਵਹੁ ਅਸੰਤ ਪਾਪੀ ਸਣਿ॥*
*ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ॥*
*ਸੰਤ ਅਨੰਤਹਿ ਅੰਤਰੁ ਨਾਹੀ॥* (ਰਾਗ ਆਸਾ)

'ਸੰਤ ਅਨੰਤਹਿ ਅੰਤਰੁ ਨਾਹੀ' ਕਾਰਨ ਹੀ ਸਾਰੇ ਮਹਾਂਪੁਰਖਾਂ ਨੇ ਸੰਤ ਦੀ ਨਿੰਦਾ ਕਰਨੋਂ ਵਰਜਿਆ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸੁਖਮਨੀ ਸਾਹਿਬ ਵਿੱਚ ਸੰਤ ਦੇ ਨਿੰਦਕ ਦੀ ਮੰਦੀ ਦਸ਼ਾ ਦਾ ਜ਼ਿਕਰ ਕੀਤਾ ਹੈ। ਭਗਤ ਰਵਿਦਾਸ ਵੀ ਸੰਤ ਤੇ ਪ੍ਰਮਾਤਮਾਂ ਵਿੱਚ ਕੋਈ ਅੰਤਰ ਨਹੀਂ ਸਮਝਦੇ, ਇਸ ਕਾਰਨ ਉਹ ਨਿੰਦਕ ਨੂੰ ਲਾਹਨਤਾਂ ਪਾਉਂਦੇ ਦੱਸਦੇ ਹਨ ਕਿ ਨਿੰਦਕ ਦੇ ਸਾਰੇ ਧਰਮ ਕਰਮ ਨਿਸਫਲ ਹਨ ਤੇ ਉਹ ਅੰਤ ਜਮਾਂ ਦੇ ਪਾਸ ਜਾਂਦਾ ਹੈ–

*ਜੇ ਓਹੁ ਅਠਸਠਿ ਤੀਰਥ ਨ੍ਹਾਵੈ॥*
*ਜੇ ਓਹੁ ਦੁਆਦਸ ਸਿਲਾ ਪੂਜਾਵੈ॥*
*ਜੇ ਓਹੁ ਕੂਪ ਤਟਾ ਦੇਵਾਵੈ॥*
*ਕਰੈ ਨਿੰਦ ਸਭ ਬਿਰਥਾ ਜਾਵੈ॥*
*ਸਾਧ ਕਾ ਨਿੰਦਕੁ ਕੈਸੇ ਤਰੈ॥*
*ਸਰਪਰ ਜਾਨਹੁ ਨਰਕ ਹੀ ਪਰੈ॥*
... ... ...
*ਨਿੰਦਾ ਕਹਾ ਕਰਹੁ ਸੰਸਾਰਾ॥*
*ਨਿੰਦਕ ਕਾ ਪਰਗਟਿ ਪਾਹਾਰਾ॥*
*ਨਿੰਦਕੁ ਸੋਧਿ ਸੋਧਿ ਬੀਚਾਰਿਆ॥*
*ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ॥* (ਰਾਗ ਗੋਂਡ)

ਪਰ ਭਗਤੀ ਦੇ ਰਾਹ ਵਿੱਚ ਰੋਕਾਂ ਪਾਉਣ ਵਾਲੇ ਪੰਜ ਵਿਕਾਰ ਹਨ। ਇਹਨਾਂ ਤੋਂ ਛੁਟਕਾਰਾ ਪਾਉਣਾ ਬੜਾ ਹੀ ਜ਼ਰੂਰੀ ਹੈ। ਇਹ ਹਨ ਬੜੇ ਹੀ ਮਹਾਂਬਲੀ! ਇਸ ਕਰਕੇ ਭਗਤ ਕਬੀਰ ਨੇ ਆਖਿਆ ਹੈ—ਜਿਨਿ ਮਿਲਿ ਮਾਰੇ ਪੰਚੁ ਸੂਰਬੀਰ ਐਸਾ ਕਉਨ ਬਲੀ ਰੇ—ਤੇ ਭਗਤ ਜੀ ਵੀ ਆਖਦੇ ਹਨ ਇਹ ਵਿਨਾਸ਼ਕਾਰੀ ਹਨ। ਇਹਨਾਂ ਤੋਂ ਜ਼ਰੂਰ ਬਚਣਾ ਚਾਹੀਦਾ ਹੈ।

*—ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥*
*- ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥*

... ... ...

*—ਇਨ ਦੂਤਨ ਖਲੁ ਬਧੁ ਕਰਿ ਮਾਰਿਓ॥*
*ਬਡੋ ਨਿਲਾਜੁ ਅਜਹੂ ਨਹੀਂ ਹਾਰਿਓ॥*

... ... ... (ਜੈਤਸਰੀ)

*—ਕਾਮ ਕ੍ਰੋਧ ਮਾਇਆ ਮਦ ਮਤਸਰ*
*ਇਨ ਪੰਚਹੁ ਮਿਲਿ ਲੂਟੇ॥* (ਰਾਮਕਲੀ)
*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ*
*ਏਕ ਦੋਖ ਬਿਨਾਸ॥*
*ਪੰਚ ਦੋਖ ਅਸਾਧ ਜਾ ਮਹਿ*
*ਤਾ ਕੀ ਕੇਤਕ ਆਸ॥* (ਆਸਾ)

ਇਹਨਾਂ ਤੋਂ ਬਚਣ ਦਾ ਇਕੋ ਇਕ ਸਾਧਨ ਹੈ, ਉਹ ਹੈ ਪਰਮਾਤਮਾਂ ਦੀ ਭਗਤੀ। ਇਹ ਜਮਾਂ ਵਰਗੇ ਮਹਾਂਬਲੀ ਵਿਕਾਰ ਵੀ ਭਜਨ ਕਰਨ ਨਾਲ ਖਹਿੜਾ ਛੱਡ ਦਿੰਦੇ ਹਨ—

*ਤੁਮਰੇ ਭਜਨ ਕਟਹਿ ਜਮ ਫਾਂਸਾ।*
*ਭਗਤਿ ਹੇਤ ਗਾਵੈ ਰਵਿਦਾਸਾ॥* (ਰਾਗ ਸੋਰਠਿ)

ਆਤਮਿਕ ਮੰਡਲਾਂ ਵਿੱਚ ਰੂਹ ਉਡਾਰੀਆਂ ਲਾਉਂਦੀ ਪੁੱਜ ਜਾਂਦੀ ਹੈ। ਉਹ ਅਜਿਹਾ ਮੰਡਲ ਹੈ ਜਿਥੇ ਸਹਿਜ ਹੀ ਸਹਿਜ ਹੈ। ਸੁਖ ਹੀ ਸੁਖ! ਕਿਸੇ ਪ੍ਰਕਾਰ ਦਾ ਕੋਈ ਡਰ ਨਹੀਂ ਹੈ। ਅਕਾਲ ਪੁਰਖ ਦਾ ਰਾਜ ਹੈ। ਨਿਆਂ ਮਿਲਦਾ ਹੈ। ਅਨਿਆਂ ਦਾ ਨਾਂ ਹੀ ਕਿਧਰੇ ਨਹੀਂ ਹੈ। ਉਸ ਪਰਮ ਪੁਰਖ ਦੇ ਸ਼ਹਿਰ ਇਹ ਰੂਹ ਜਾ ਟਿਕਦੀ ਹੈ। ਇਹੀ ਪ੍ਰਾਪਤੀ ਹੈ। ਇਹੀ ਲਕਸ਼ ਹੈ ਮਾਨਵ ਜੀਵਨ ਦਾ। ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿੱਚ 'ਬੇਗਮਪੁਰੇ ਦੀ' ਸੋਅ ਕੰਨੀ ਪਾਈ ਹੈ। ਅਜਿਹਾ ਉੱਤਮ ਸ਼ਹਿਰ ਕਾਲਪਨਿਕ ਨਹੀਂ ਹੈ, ਇਹ ਤਾਂ ਅਕਾਲ ਪੁਰਖ ਦਾ ਸ਼ਹਿਰ ਹੈ। ਸੱਚਖੰਡ ਹੈ। ਸਵਰਗ ਹੈ। ਲਓ ਦੀਦਾਰ ਕਰੋ—

*ਬੇਗਮ ਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ॥*

*ਨਾਂ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜਵਾਲੁ॥੧॥*
*ਅਬ ਮੋਹਿ ਖੂਬ ਵਤਨ ਗਹ ਪਾਈ॥*
*ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥*

... ... ...

*ਰਹਿ ਰਵਿਦਾਸ ਖਲਾਸ ਚਮਾਰਾ॥*
*ਜੋ ਹਮ ਸਹਰੀ ਸੋ ਮੀਤੁ ਹਮਾਰਾ॥* (ਰਾਗ ਗਉੜੀ)

ਉਪਰੋਕਤ ਵਿਚਾਰ ਤੋਂ ਸਿੱਟਾ ਨਿਕਲਦਾ ਹੈ ਕਿ ਜਦੋਂ ਮਾਨਵ ਗੁਰੂ ਦੀ ਕਿਰਪਾ ਨਾਲ ਨਾਮ ਜਪਣ ਲੱਗਦਾ ਹੈ ਤੇ ਪੰਚ ਦੋਖਾਂ ਦਾ ਨਿਵਾਰਣ ਕਰਕੇ ਪਰਮਾਤਮਾਂ ਨਾਲ ਪ੍ਰੇਮ ਕਰਦਾ ਹੈ ਤਾਂ ਉਸ ਨੂੰ ਅਜਿਹੀ ਸਹਿਜ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਜਿਥੇ ਫਿਰ ਦੁਨਿਆਵੀ ਗ਼ਮ, ਝੋਰੇ, ਦੁਖ, ਤਕਲੀਫ਼, ਰੋਗ, ਸੋਗ, ਭੋਗ, ਮਾਇਆ ਆਦਿ ਬੇਅਸਰ ਹੋ ਜਾਂਦੇ ਹਨ। ਰੂਹ ਖੇੜੇ ਵਿੱਚ ਰਹਿੰਦੀ ਹੈ। ਵਾਸਾ ਪਰਮਾਤਮਾਂ ਦੀ ਹਜ਼ੂਰੀ ਵਿੱਚ ਹੋ ਜਾਂਦਾ ਹੈ। ਫਿਰ ਸੁਖ ਹੀ ਸੁਖ ਹੈ। ਅਨੰਦ ਹੀ ਅਨੰਦ ਹੈ।

# ਪਰਮਾਤਮਾਂ ਦਾ ਸਰੂਪ

ਪਰਮਾਤਮਾਂ ਭਗਤੀ ਸਾਹਿਤ ਦਾ ਮੂਲ ਵਿਸ਼ਾ ਹੈ ਜਿਸ ਨੂੰ ਚਿਤ੍ਰਿਤ ਕਰਨ ਲਈ ਭਗਤਾਂ ਨੇ ਬੜੇ ਸੁੰਦਰ ਸ਼ਬਦਾਂ ਦਾ ਆਸਰਾ ਲਿਆ ਹੈ। ਪਰਮਾਤਮਾਂ ਦੇ ਦੋ ਸਰੂਪਾਂ ਦਾ ਬਿਆਨ ਭਾਰਤੀ ਅਧਿਆਤਮਕ ਸਾਹਿਤ ਵਿੱਚ ਬੜੇ ਵਿਸਥਾਰ ਸਹਿਤ ਹੋਇਆ ਮਿਲਦਾ ਹੈ—ਸਰਗੁਣ ਤੇ ਨਿਰਗੁਣ। ਨਿਰਗੁਣ ਦਾ ਅਰਥ ਗੁਣ ਰਹਿਤ ਹੈ ਜਾਂ ਇਉਂ ਆਖ ਲਈਏ ਉਹ ਗੁਣ ਅਤੀਤ ਹੈ। ਭਾਵ ਜੋ ਗੁਣਾਂ ਦੀ ਸੀਮਾ ਵਿੱਚ ਨਹੀਂ ਬੰਨ੍ਹਿਆ ਜਾ ਸਕਦਾ। ਤੇ ਸਰਗੁਣ ਦਾ ਅਰਥ ਹੈ 'ਗੁਣ ਸਹਿਤ'। ਉਹ ਪਰਮਾਤਮਾਂ ਸਰਬ ਵਿਆਪਕ ਹੈ, ਘਟ ਘਟ ਵਿੱਚ ਵਸਦਾ ਹੈ। ਇਸ ਲਈ ਉਹ ਸਰਗੁਣ ਵੀ ਹੈ। ਗੁਰਬਾਣੀ ਵਿੱਚ ਪਰਮਾਤਮਾਂ ਨੂੰ ਨਿਰਗੁਣ ਤੇ ਸਰਗੁਣ ਦੋਨੋਂ ਹੀ ਮੰਨਿਆ ਹੈ। ਨਿਰਗੁਣ ਆਕਾਰ ਧਾਰਦਾ ਹੈ। ਬ੍ਰਹਮੰਡ ਰਚ ਕੇ ਵਿੱਚ ਵਸਦਾ ਹੈ ਤਾਂ ਸਰਗੁਣ ਹੈ। ਇਸ ਲਈ ਝਗੜੇ ਵਿੱਚ ਨਹੀਂ ਪਏ ਤੇ ਬੜੇ ਸਪਸ਼ਟ ਸ਼ਬਦਾਂ ਵਿੱਚ ਆਪਣਾ ਮਤ ਪ੍ਰਗਟ ਕੀਤਾ ਹੈ :

*ਨਿਰਗੁਨੁ ਆਪਿ ਸਰਗੁਨੁ ਭੀ ਓਹੀ॥*
*ਕਲਾ ਧਾਰਿ ਜਿਨਿ ਸਗਲੀ ਮੋਹੀ॥*
*ਅਪਨੇ ਚਰਿਤ ਪ੍ਰਭਿ ਆਪਿ ਬਨਾਏ॥*
*ਅਪੁਨੀ ਕੀਮਤਿ ਆਪੇ ਪਾਏ॥*
*ਹਰਿ ਬਿਨੁ ਦੂਜਾ ਨਾਹੀ ਕੋਇ॥*
*ਸਰਬ ਨਿਰੰਤਰ ਏਕੋ ਸੋਇ॥*

... ... ...

*ਰਚਿ ਰਚਨਾ ਅਪਨੀ ਕਲ ਧਾਰੀ॥*
*ਅਨਿਕ ਬਾਰ ਨਾਨਕ ਬਲਿਹਾਰੀ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੮੭)

ਭਗਤ ਰਵਿਦਾਸ ਜੀ ਦੀ ਬਾਣੀ ਦਾ ਅਧਿਐਨ ਕਰਦਿਆਂ ਸਪਸ਼ਟ ਹੋ ਜਾਂਦਾ ਹੈ ਕਿ ਆਪ ਨਿਰਗੁਣ ਬ੍ਰਹਮ ਦੇ ਉਪਾਸ਼ਕ ਸਨ ਤੇ ਉਹਨਾਂ ਉਸ ਪਰਮ ਹਸਤੀ ਦੇ ਗੁਣਾਂ ਨੂੰ ਬੜੇ ਸੁਹਣੇ ਢੰਗ ਨਾਲ ਆਪਣੀ ਬਾਣੀ ਵਿੱਚ ਅੰਕਿਤ ਕੀਤਾ ਹੈ। ਆਪ ਉਸ ਪਾਰਬ੍ਰਹਮ ਨੂੰ ਸਰਬ ਵਿਆਪਕ ਦੇਖਦੇ ਹਨ। ਉਹ ਘਟ

ਘਟ ਵਾਸੀ ਹੈ ਤੇ ਸਾਰੇ ਪ੍ਰਾਣੀਆਂ ਵਿੱਚ ਆਪ ਵਰਤਦਾ ਹੈ। ਉਹ ਤਾਂ ਸਾਰਿਆਂ ਦੇ ਅੰਗ ਸ਼ੰਗ ਹੈ—

*—ਸਰਬੇ ਏਕੁ ਅਨੇਕੈ ਸੁਆਮੀ*
*ਸਭ ਘਟ ਭੁੋਗਵੈ ਸੋਈ॥*
*ਕਹਿ ਰਵਿਦਾਸ ਹਾਥ ਪੈ ਨੇਰੈ*
*ਸਹਜੇ ਹੋਇ ਸੁ ਹੋਈ॥* (ਰਾਗ ਸੋਰਠਿ)
*—ਏਕ ਹੀ ਏਕ ਅਨੇਕ ਹੋਇ ਬਿਸਥਰਿਓ*
*ਆਨ ਰੇ ਆਨ ਭਰਪੂਰਿ ਸੋਊ॥* (ਮਲਾਰ)

ਆਪ ਨੇ ਪਰਮਾਤਮਾਂ ਦੇ ਲਈ ਕਈ ਨਾਮ ਵਰਤੇ ਹਨ ਜੋ ਉਸ ਪਰਮ ਹਸਤੀ ਦੇ ਗੁਣਾਂ ਦੇ ਲਖਾਇਕ ਹਨ। ਆਪ ਨੇ ਪਰਮਾਤਮਾਂ ਨੂੰ ਪ੍ਰਭੂ ਆਖਿਆ ਹੈ ਜਿਸ ਦਾ ਅਰਥ ਧਰਤੀ ਦਾ ਮਾਲਕ ਜਾਂ ਸੁਆਮੀ ਹੈ। ਆਪ ਜੀ ਦੀ ਬਾਣੀ ਵਿਚੋਂ ਕੁਝ ਤੁਕਾਂ ਦੇਖੀਆਂ ਜਾ ਸਕਦੀਆਂ ਹਨ ਜਿਹਨਾਂ ਵਿੱਚ 'ਪ੍ਰਭੂ' ਸ਼ਬਦ ਵਿਦਮਾਨ ਹੈ—

*—ਪ੍ਰਭ ਤੇ ਜਨੁ ਜਾਨੀਜੈ*
*ਜਨ ਤੇ ਸੁਆਮੀ॥* (ਸਿਰੀ ਰਾਗ)
*—ਕਹਿ ਰਵਿਦਾਸ ਸਰਨਿ ਪ੍ਰਭ ਤੇਰੀ॥*
*ਜਿਉ ਜਾਨਹੁ ਤਿਉ ਕਰੁ ਗਤਿ ਮੇਰੀ॥* (ਰਾਗ ਸੂਹੀ)

ਰਾਮ ਜਾਂ ਰਾਜਾ ਰਾਮ ਦਾ ਪ੍ਰਯੋਗ ਪ੍ਰਭੂ ਲਈ ਕਈ ਥਾਈਂ ਕੀਤਾ ਹੈ। ਇਹ ਰਾਮ ਦਸਰਥ ਸੁਤ ਨਹੀਂ ਸਗੋਂ ਘਟ ਘਟ ਵਿੱਚ ਰਮਿਆ ਹੋਇਆ ਹੈ। ਉਸ ਰਾਮ ਨੂੰ ਭਗਤ ਜੀ ਨੇ ਵਾਰ ਵਾਰ ਦੁਹਰਾਇਆ ਹੈ ਤੇ ਉਸ ਰਾਮ ਦੇ ਨਾਮ ਨੂੰ ਜਪਣ ਲਈ ਉਪਦੇਸ਼ ਦਿੱਤਾ ਹੈ, ਜਿਵੇਂ—

*—ਮੈ ਰਾਮ ਨਾਮੁ ਧਨੁ ਲਾਦਿਆ*
*ਬਿਖੁ ਲਾਦੀ ਸੰਸਾਰਿ॥* (ਗਉੜੀ ਬੈਰਾਗਿਣ)
*—ਰਾਜਾ ਰਾਮ ਕੀ ਸੇਵ ਨ ਕੀਨੀ*
*ਕਹਿ ਰਵਿਦਾਸ ਚਮਾਰਾ॥* (ਆਸਾ)
*—ਨ ਬੀਚਾਰਿਓ ਰਾਜਾ ਰਾਮ ਕੋ ਰਸੁ॥* (ਰਾਗ ਸੋਰਠਿ)
*—ਊਚੇ ਮੰਦਰ ਸੁੰਦਰ ਨਾਰੀ॥*
*ਰਾਮ ਨਾਮ ਬਿਨੁ ਬਾਜੀ ਹਾਰੀ॥*
... ... ...
*ਤੁਮ ਸਰਨਾਗਤਿ ਰਾਜਾ ਰਾਮ ਚੰਦ*
*ਕਹਿ ਰਵਿਦਾਸ ਚਮਾਰਾ॥* ( ਰਾਗ ਸੋਰਠਿ)

*—ਰਵਿਦਾਸੁ ਜਪੈ ਰਾਮ ਨਾਮਾ॥*
*ਮੋਹਿ ਜਮ ਸਿਉ ਨਾਹੀ ਕਾਮਾ॥* (ਰਾਗ ਸੋਰਠਿ)
*—ਰਸਨ ਅੰਮ੍ਰਿਤ ਰਾਮ ਨਾਮ ਭਾਖਉ॥*
*—ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ*
*ਪੈਜ ਰਾਖਹੁ ਰਾਜਾ ਰਾਮ ਮੇਰੀ॥* (ਧਨਾਸਰੀ)
*—ਕਹਿ ਰਵਿਦਾਸ ਸਭੈ ਜਗੁ ਲੂਟਿਆ॥*
*ਹਮ ਤਉ ਏਕ ਰਾਮੁ ਕਹਿ ਛੂਟਿਆ॥* (ਸੂਹੀ)
*—ਕਹਿ ਰਵਿਦਾਸ ਪਰਮ ਬੈਰਾਗ॥*
*ਰਿਦੈ ਰਾਮੁ ਕੀ ਨ ਜਪਸਿ ਅਭਾਗ॥* (ਭੈਰਉ)

ਆਪ ਨੇ ਪਰਮਾਤਮਾਂ ਲਈ 'ਗੁਸਈਆਂ' ਸ਼ਬਦ ਵਰਤਿਆ ਹੈ, ਜਿਸ ਦਾ ਅਰਥ ਹੈ ਧਰਤੀ ਦਾ ਮਾਲਕ ਜਾਂ ਸੁਆਮੀ।

*—ਰਾਮ ਗੁਸਈਆਂ ਜੀਅ ਕੇ ਜੀਵਨਾ*
*ਮੋਹਿ ਨਾ ਬਿਸਾਰਹੁ ਮੈ ਜਨੁ ਤੇਰਾ॥* (ਗਉੜੀ)
*—ਗਰੀਬ ਨਿਵਾਜੁ ਗੁਸਈਆਂ ਮੇਰਾ*
*ਮਾਥੈ ਛਤ੍ਰੁ ਧਰੈ॥* (ਮਾਰੂ)

'ਰਮਈਆ' ਸ਼ਬਦ ਦਾ ਅਰਥ ਹੈ ਜੋ ਸਭ ਵਿੱਚ ਰਮਿਆ ਹੋਇਆ ਹੈ। ਭਗਤ ਰਵਿਦਾਸ ਜੀ ਨੇ ਪਰਮਾਤਮਾਂ ਨੂੰ 'ਰਮਈਆ' ਆਖਿਆ ਹੈ ਕਿਉਂਕਿ ਉਹਨਾਂ ਦਾ ਪੂਰਨ ਵਿਸ਼ਵਾਸ ਤੇ ਆਤਮ ਅਨੁਭਵ ਸੀ ਕਿ ਪਰਮਾਤਮਾਂ ਸਭ ਥਾਵਾਂ 'ਤੇ ਸਥਿਤ ਹੈ—

*—ਰਮਈਏ ਸਿਉ ਇਕ ਬੇਨਤੀ*
*ਮੇਰੀ ਪੂੰਜੀ ਰਾਖੁ ਮੁਰਾਰਿ॥*
... ... ...
*ਮੇਰੇ ਰਮਈਏ ਰੰਗੁ ਮਜੀਠ ਕਾ*
*ਕਹੁ ਰਵਿਦਾਸ ਚਮਾਰ॥* (ਗਉੜੀ ਬੈਰਾਗਿਣ)
*—ਤੁਝਹਿ ਚਰਨ ਅਰਬਿੰਦ ਭਵਨ ਮਨੁ॥*
*ਪਾਨ ਕਰਤ ਪਾਇਓ ਪਾਇਓ ਰਮਈਆ ਧਨੁ॥* (ਆਸਾ)
*—ਹਉ ਬਲਿ ਬਲਿ ਜਾਉ ਰਮਈਆ ਕਾਰਨੇ॥*
*ਕਾਰਨ ਕਵਨ ਅਬੋਲ॥* (ਧਨਾਸਰੀ)

ਮੁਰਾਰੀ ਦਾ ਅਰਥ ਹੈ ਮੁਰ ਦੈਂਤ ਨੂੰ ਮਾਰਨ ਵਾਲਾ। ਮੁਰ ਦੈਂਤ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਮਾਰਿਆ ਸੀ ਜਿਸ ਕਰ ਕੇ ਉਹਨਾਂ ਨੂੰ ਮੁਰਾਰੀ ਆਖਿਆ ਜਾਂਦਾ ਹੈ। ਪਰ ਭਗਤ ਰਵਿਦਾਸ ਨੇ ਮੁਰਾਰਿ ਸ਼ਬਦ ਪਰਮਾਤਮਾਂ ਲਈ ਵਰਤਿਆ ਹੈ ਜਿਸ ਦੇ ਅਰਥ ਇਹ ਵੀ ਹੋ ਸਕਦੇ ਹਨ ਕਿ ਪੰਜ ਅਸੁਰ ਜੋ ਮਾਨਵ ਅੰਦਰ ਵਸਦੇ ਹਨ—

ਕਾਮ ਕ੍ਰੋਧ ਲੋਭ ਮੋਹ ਤੇ ਅਹੰਕਾਰ—ਉਹਨਾਂ ਨੂੰ ਮਾਰਨ ਵਾਲਾ। ਇਹਨਾਂ ਨੂੰ ਤਾਂ ਪਰਮਾਤਮਾਂ ਹੀ ਮਾਰ ਸਕਦਾ ਹੈ।

*—ਰਮਈਏ ਸਿਉ ਇਕ ਬੇਨਤੀ*
*ਮੇਰੀ ਪੂੰਜੀ ਰਾਖੁ ਮੁਰਾਰਿ॥* (ਗਉੜੀ ਬੈਰਾਗਣਿ)

*—ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥*
*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥* (ਧਨਾਸਰੀ)

ਮਾਧੋ ਜਾਂ ਮਾਧਵ ਸ਼ਬਦ ਪ੍ਰਭੂ ਜੀ ਲਈ ਭਗਤ ਜੀ ਨੇ ਬਹੁਤ ਵਰਤਿਆ ਹੈ ਜਿਸ ਦਾ ਸ਼ਬਦੀ ਅਰਥ ਹੈ ਮਾਇਆ ਦਾ ਪਤੀ। ਪ੍ਰਮਾਤਮਾਂ ਮਾਧੋ ਹੈ। ਸਭ ਕੁਝ ਉਹਦੇ ਹੱਥ ਵਸ ਹੈ।

*—ਮਲਿਨ ਭਈ ਮਤਿ ਮਾਧਵਾ*
*ਤੇਰੀ ਗਤਿ ਲਖੀ ਨ ਜਾਇ॥* (ਗਉੜੀ ਪੂਰਬੀ)

*—ਮਾਧਉ ਸਤਿਸੰਗਤਿ ਸਰਨਿ ਤੁਮ੍ਹਾਰੀ॥*
*ਹਮ ਅਉਗਨ ਤੁਮ੍ਹ ਉਪਕਾਰੀ॥* (ਆਸਾ)

*—ਮਾਧਵੇ ਕਿਆ ਕਹੀਐ ਭ੍ਰਮੁ ਐਸਾ*
*ਜੈਸਾ ਮਾਨੀਐ ਹੋਇ ਨ ਤੈਸਾ॥*

*—ਮਾਧਵੇ ਜਾਨਤ ਹਹੁ ਜੈਸੀ ਤੈਸੀ*
*ਅਬ ਕਹਾ ਕਰਹੁਗੇ ਐਸੀ॥* (ਸੋਰਠਿ)

*—ਮਾਧਵੇ ਤੁਮ ਨ ਤੋਰਹੁ*
*ਤਉ ਹਮ ਨਹੀ ਤੋਰਹਿ॥* (ਸੋਰਠਿ)

'ਗੋਬਿੰਦ' ਦਾ ਇਕ ਅਰਥ ਗਊ ਨੂੰ ਲਾਭ ਪਹੁੰਚਾਣ ਵਾਲਾ ਕ੍ਰਿਸ਼ਨ ਦੇਵ ਹੈ। ਦੂਜਾ ਅਰਥ ਗਿਆਨ ਰਾਹੀਂ ਪ੍ਰਾਪਤ ਹੋਣ ਵਾਲਾ ਯੋਗ ਪਰਮਾਤਮਾਂ ਹੈ। ਤੀਜਾ ਅਰਥ ਪ੍ਰਿਥਵੀ ਨੂੰ ਪਾਲਣ ਵਾਲਾ ਪਰਮਾਤਮਾਂ ਹੈ। ਚੌਥਾ ਅਰਥ ਹੈ ਜੋ ਗੁਰਬਾਣੀ ਕਰਕੇ ਲੱਭਿਆ ਜਾਵੇ। ਭਾਵ ਪਰਮਾਤਮਾਂ ਹੈ। ਭਗਤ ਰਵਿਦਾਸ ਨੇ ਪਰਮਾਤਮਾਂ ਲਈ ਗੋਬਿੰਦ ਸ਼ਬਦ ਦਾ ਪ੍ਰਯੋਗ ਕੀਤਾ ਹੈ—

*—ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥*
*ਅਵਰੁ ਨ ਫੂਲੁ ਅਨੂਪੁ ਨ ਪਾਵਉ॥* (ਗੂਜਰੀ)

*—ਨੀਚਹ ਊਚ ਕਰਹਿ ਮੇਰਾ ਗੋਬਿੰਦੁ*
*ਕਾਹੂ ਤੇ ਨਾ ਡਰੈ॥* (ਮਾਰੂ)

*—ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ॥* (ਮਲਾਰ)

—ਮੇਰੀ ਪ੍ਰੀਤ ਗੋਬਿੰਦ ਸਿਉ ਜਿਨਿ ਘਟੈ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥ (ਧਨਾਸਰੀ)

ਹਰਿ ਹਰੀ ਦਾ ਅਰਥ ਹੈ ਪਰਮਾਤਮਾਂ ਜੋ ਹਰ ਥਾਂ ਤੇ ਕਣ ਕਣ ਵਿੱਚ ਵਸਿਆ ਹੋਇਆ ਹੈ। ਹਰਿ ਅਗਮ ਅਗੋਚਰ ਅਪਰੰਪਾਰ ਅੰਮ੍ਰਿਤ ਸਰੋਵਰ ਹੈ। ਹਰਿ ਮੁਕਤੀ ਦਾ ਦਾਤਾ ਹੈ।

—ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ
ਹਰਿ ਸਿਮਰਤ ਜਨ ਗਏ ਨਿਸਤਰੇ॥੧॥ਰਹਾਉ॥
ਹਰਿ ਕੇ ਨਾਮ ਕਬੀਰ ਉਜਾਗਰ॥
ਜਨਮ ਜਨਮ ਕੇ ਕਾਟੈ ਕਾਗਰ॥ (ਆਸਾ)

—ਹਰਿ ਹਰਿ ਹਰਿ ਨ ਜਪਹਿ ਰਸਨਾ॥
ਅਵਰ ਸਭਿ ਤਿਆਗਿ ਬਚਨ ਰਚਨਾ॥ (ਸੋਰਠਿ)

—ਹਰਿ ਜਪਤ ਤੇਊ ਜਨਾ ਪਦਮ
ਕਵਲਾਸ ਪਤਿ ਤਾਸ ਸਮ ਤੁਲਿ ਨਹੀ ਆਨ ਕੋਊ॥ (ਮਲਾਰ)

—ਕਹਿ ਰਵਿਦਾਸੁ ਸੁਨਹੁ ਰੇ ਸੰਤਹੁ
ਹਰਿ ਜੀਉ ਤੇ ਸਭੈ ਸਰੈ॥ (ਮਾਰੂ)

'ਠਾਕਰ' ਨਾਮ ਪਰਮਾਤਮਾਂ ਲਈ ਭਗਤ ਜੀ ਨੇ ਵਰਤਿਆ ਹੈ, ਜਿਸ ਦਾ ਅਰਥ ਸਾਰੀ ਪ੍ਰਿਥਵੀ ਦਾ ਮਾਲਕ ਹੈ—

—ਜਹ ਜਹ ਜਾਉ ਤਹਾ ਤੇਰੀ ਸੇਵਾ
ਤੁਮ ਸੋ ਠਾਕੁਰੁ ਅਉਰੁ ਨ ਦੇਵਾ॥ (ਸੋਰਠਿ)

ਇਸੇ ਤਰ੍ਹਾਂ ਭਗਵੰਤ, ਨਾਰਾਇਣ, ਨਿਰੰਜਨ, ਰਘੁਨਾਥ ਸ਼ਬਦ ਪਰਮਾਤਮਾਂ ਲਈ ਪ੍ਰਯੋਗ ਕੀਤੇ ਹਨ—

—ਹੋਇ ਪੁਨੀਤ ਭਗਵੰਤ ਭਜਨ ਤੇ (ਬਿਲਾਵਲੁ)
—ਮੋਹਿ ਅਧਾਰੁ ਨਾਮੁ ਨਾਰਾਇਨ (ਰਾਮਕਲੀ)
—ਗੁਰ ਪਰਸਾਦਿ ਨਿਰੰਜਨੁ ਪਾਵਉ॥ (ਗੂਜਰੀ)
—ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ॥ (ਜੈਤਸਰੀ)
—ਨਾਥ ਕਛੂਅ ਨਾ ਜਾਨਉ॥
ਮਨੁ ਮਾਇਆ ਕੈ ਹਾਥਿ ਬਿਕਾਨਉ॥ (ਜੈਤਸਰੀ)

ਮੁਕੰਦ ਦਾ ਅਰਥ ਹੈ ਮੁਕਤੀ ਦੇਣ ਵਾਲਾ। ਪਰਮਾਤਮਾਂ ਮੁਕਤੀ ਦਾ ਦਾਤਾ ਹੈ। ਇਸ ਲਈ ਉਸ ਨੂੰ ਮੁਕੰਦ ਵੀ ਆਖਿਆ ਗਿਆ ਹੈ। ਆਪ ਨੇ 'ਮੁਕੰਦ' 'ਮੁਕੰਦ' ਜਪਣ ਦਾ ਉਪਦੇਸ਼ ਇਉਂ ਦਿੱਤਾ ਹੈ—

ਮੁਕੰਦ ਮੁਕੰਦ ਜਪਹੁ ਸੰਸਾਰ॥
ਬਿਨੁ ਮੁਕੰਦ ਤਨੁ ਹੋਇ ਅਉਹਾਰ॥

*ਸੋਈ ਮੁਕੰਦੁ ਮੁਕਤਿ ਕਾ ਦਾਤਾ॥*
*ਸੋਈ ਮੁਕੰਦੁ ਹਮਾਰਾ ਪਿਤ ਮਾਤਾ॥੧॥*
*ਜੀਵਤ ਮੁਕੰਦੇ ਮਰਤ ਮੁਕੰਦੇ॥*
*ਤਾ ਕੇ ਸੇਵਕ ਕਉ ਸਦਾ ਅਨੰਦੇ॥ ਰਹਾਉ॥*

... ... ...

*ਕਹ ਰਵਿਦਾਸ ਅਬ ਤ੍ਰਿਸਨਾ ਚੂਕੀ॥*
*ਜਪਿ ਮੁਕੰਦ ਸੇਵ ਤਾਹੂ ਕੀ॥* (ਰਾਗ ਗੋਂਡ)

ਪਰਮਾਤਮਾਂ ਅੰਤਰਯਾਮੀ ਹੈ। ਸਾਰਿਆਂ ਦੇ ਮਨਾਂ ਦੀਆਂ ਜਾਣਦਾ ਹੈ। ਉਸ ਪਾਸੋਂ ਕੋਈ ਵੀ ਗੱਲ ਲਕੋਈ ਨਹੀਂ ਜਾ ਸਕਦੀ ਕਿਉਂਕਿ 'ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥' ਉਸ ਪਰਮਾਤਮਾਂ ਦਾ ਖਾਸਾ ਹੈ। ਭਗਤ ਰਵਿਦਾਸ ਜੀ ਵੀ ਆਖਦੇ ਹਨ—

*ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ॥*
*ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥* (ਸਿਰੀ ਰਾਗ)

ਪਤਿਤ ਪਾਵਨ ਪਰਮਾਤਮਾਂ ਦਾ ਸੁਭਾਅ ਹੈ। ਉਹ ਪਤਿਤ ਪਾਪੀਆਂ ਨੂੰ ਵੀ ਬਖ਼ਸ਼ ਕੇ ਪਵਿੱਤ੍ਰ ਕਰ ਲੈਂਦਾ ਹੈ। ਭਗਤ ਜੀ ਬੜੇ ਮਾਨ ਨਾਲ ਆਖਦੇ ਹਨ—

*ਜਉ ਪੈ ਹਮ ਨਾ ਪਾਪ ਕਰੰਤਾ ਅਹੇ ਅਨੰਤਾ॥*
*ਪਤਿਤ ਪਾਵਨ ਨਾਮੁ ਕੈਸੇ ਹੁੰਤਾ॥* (ਸਿਰੀ ਰਾਗ)
*ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ*
*ਗਏ ਹਰਿ ਕੈ ਪਾਸਿ॥*
*ਐਸੇ ਦੁਰਮਤਿ ਨਿਸਤਰੇ*
*ਤੂ ਕਿਉ ਨ ਤਰਹਿ ਰਵਿਦਾਸ॥* (ਰਾਗ ਕੇਦਾਰਾ)

ਪਰਮਾਤਮਾਂ ਚੰਦਨ ਹੈ ਜਿਸ ਦਾ ਖਾਸਾ ਹੈ ਕਿ ਉਹ ਨਿਕਟ ਵਾਸੀਆਂ ਨੂੰ ਵੀ ਆਪਣੇ ਵਾਂਗ ਸੁਗੰਧਿਤ ਕਰ ਲੈਂਦਾ ਹੈ। ਭਗਤ ਜੀ ਆਖਦੇ ਹਨ ਹੇ ਪਰਮਾਤਮਾਂ ਤੁਸੀਂ ਚੰਦਨ ਹੋ ਅਤੇ ਅਸੀਂ ਵਿਚਾਰੇ ਅਰਿੰਡ, ਪਰ ਸੰਗਤ ਵਿੱਚ ਰਹਿਣ ਕਰਕੇ ਅਸੀਂ ਵੀ ਉੱਚੇ ਬ੍ਰਿਛ ਬਣ ਗਏ ਤੇ ਸਾਡੇ ਵਿਚੋਂ ਵੀ ਸੁਗੰਧੀ ਆਉਣ ਲਗ ਪਈ ਹੈ।

*ਤੁਮ ਚੰਦਨ ਹਮ ਇਰੰਡ ਬਾਪੁਰੇ*
*ਸੰਗਿ ਤੁਮਾਰੇ ਬਾਸਾ॥*
*ਨੀਚ ਰੂਖ ਤੇ ਊਚ ਭਏ ਹੈ*
*ਗੰਧ ਸੁਗੰਧ ਨਿਵਾਸਾ॥* (ਰਾਗ ਆਸਾ)

ਪਰਮਾਤਮਾਂ ਹਮੇਸ਼ਾਂ ਹੀ ਉਪਕਾਰੀ ਬਣਿਆ ਸਾਡੇ ਸਾਰਿਆਂ 'ਤੇ ਉਪਕਾਰ ਕਰਦਾ ਰਹਿੰਦਾ ਹੈ। ਸਾਨੂੰ ਰਿਜ਼ਕ ਦਿੰਦਾ ਹੈ। ਨੀਚਾਂ ਨੂੰ ਊਚ ਕਰਦਾ ਹੈ। ਗ਼ਰੀਬਾਂ ਨੂੰ ਨਿਵਾਜਦਾ ਹੈ। ਬੜਾ ਹੀ ਦਇਆਲੂ ਹੈ। ਸਾਰੇ ਡਰਾਂ ਦਾ ਨਾਸ਼ ਕਰ ਦਿੰਦਾ ਹੈ।

*—ਹਮ ਅਉਗਨ ਤੁਮ੍ ਉਪਕਾਰੀ॥* (ਰਾਗ ਆਸਾ)

*—ਜਿਨ ਜੀਉ ਦੀਆ ਸੁ ਰਿਜਕੁ ਅੰਬਰਾਵੈ।*
*ਸਭ ਘਟ ਭੀਤਰਿ ਹਾਟੁ ਚਲਾਵੈ॥* (ਰਾਗ ਸੂਹੀ)

*—ਗਰੀਬ ਨਿਵਾਜੁ ਗੁਸਈਆ ਮੇਰਾ*
*ਮਾਥੈ ਛਤ੍ਰ ਧਰੇ॥*

... ... ...

*ਨੀਚਹ ਊਚ ਕਰੇ ਮੇਰਾ ਗੋਬਿੰਦੁ*
*ਕਾਹੂ ਤੇ ਨ ਡਰੈ॥* (ਰਾਗ ਮਾਰੂ)

*—ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ*
*ਅਬ ਪਤਿਆਰੁ ਕਿਆ ਕੀਜੈ॥* (ਧਨਾਸਰੀ)

*—ਤੂ ਜਾਨਤ ਮੈ ਕਛੁ ਨਹੀਂ ਭਵਖੰਡਨ ਰਾਮ*
*ਸਗਲ ਜੀਅ ਸਰਨਾਗਤੀ ਪ੍ਰਭੁ ਪੂਰਨ ਕਾਮ॥* (ਰਾਗ ਬਿਲਾਵਲ)

ਭਾਰਤੀ ਸਾਧਕਾਂ ਨੇ ਪਰਮਾਤਮਾਂ ਨੂੰ ਪਤੀ ਚਿਤਵਿਆ ਹੈ ਤੇ ਆਪਣੇ ਆਪ ਨੂੰ ਪਤਨੀ। ਭਗਤ ਜੀ ਨੇ ਵੀ ਪਰਮਾਤਮਾਂ ਨੂੰ ਸਹੁ ਆਖਿਆ ਹੈ ਤੇ ਆਪ ਦੱਸਦੇ ਹਨ ਕਿ ਸਹੁ ਦੀ ਸਾਰ ਤਾਂ ਸੁਹਾਗਣੀ ਨੂੰ ਹੀ ਹੈ।

*ਸਹ ਕੀ ਸਾਰ ਸੁਹਾਗਨਿ ਜਾਨੈ॥*
*ਤਜਿ ਅਭਿਮਾਨੁ ਸੁਖ ਰਲੀਆ ਮਾਨੈ॥*
*ਤਨੁ ਮਨੁ ਦੇਇ ਨ ਅੰਤਰੁ ਰਾਖੈ॥*
*ਅਵਰਾ ਦੇਖਿ ਨ ਸੁਨੈ ਅਭਾਖੈ॥* (ਰਾਗ ਸੂਹੀ)

ਆਪ ਪਰਮਾਤਮਾਂ ਨੂੰ ਸੁਖ ਸਾਗਰ ਆਖਦੇ ਹਨ ਜਿਸ ਦੇ ਹੱਥ ਵਲ ਕਾਮਧੇਨ ਚਿੰਤਾਮਨਿ ਚਾਰ ਪਦਾਰਥ (ਧਰਮ, ਅਰਥ, ਕਾਮ ਤੇ ਮੋਕਸ਼) 18 ਸਿਧੀਆਂ 9 ਨਿਧਾਂ ਆਦਿ ਹਨ।

*ਸੁਖ ਸਾਗਰੁ ਸੁਰਤਰ ਚਿੰਤਾਮਨਿ*
*ਕਾਮਧੇਨੁ ਬਸਿ ਜਾ ਕੇ॥*
*ਚਾਰਿ ਪਦਾਰਥ ਅਸਟ ਦਸਾ ਸਿਧਿ*
*ਨਵ ਨਿਧਿ ਕਰਤਲ ਤਾ ਕੇ॥* (ਰਾਗ ਸੋਰਠਿ)

ਜਿਵੇਂ ਬਾਜੀਗਰ ਬਾਜ਼ੀ ਪਾਉਂਦਾ ਹੈ। ਖ਼ੂਬ ਰੌਣਕ ਮੇਲਾ ਲਾਉਂਦਾ ਹੈ, ਪਰ ਜਦੋਂ ਖੇਲ ਖ਼ਤਮ ਕਰਦਾ ਹੈ ਤਾਂ ਸਿਰਫ ਆਪ ਹੀ ਰਹਿ ਜਾਂਦਾ ਹੈ। ਪਰਮਾਤਮਾਂ ਨੂੰ ਸੰਤ ਕਾਵਿ ਵਿੱਚ ਕਈ ਥਾਈਂ ਬਾਜੀਗਰ ਆਖਿਆ ਗਿਆ ਹੈ। ਭਗਤ ਰਵਿਦਾਸ ਜੀ ਵੀ ਪਰਮਾਤਮਾਂ ਨੂੰ ਬਾਜੀਗਰ ਆਖਦੇ ਹਨ।

*ਕਹਿ ਰਵਿਦਾਸ ਬਾਜੀ ਜਗੁ ਭਾਈ॥*
*ਬਾਜੀਗਰ ਸਉ ਮੁੋਹਿ ਪ੍ਰੀਤਿ ਬਨਿ ਆਈ॥* (ਆਸਾ)

ਪਰ ਪਰਮਾਤਮਾਂ ਦੇ ਗੁਣ ਤਾਂ ਅਨੰਤ ਹਨ। ਮਾਨਵ ਬੁਧੀ ਉਹਨਾਂ ਦੀ ਕਲਪਨਾ ਵੀ ਨਹੀਂ ਕਰ ਸਕਦੀ। ਪਰਮਾਤਮਾਂ ਕਿਹੋ ਜਿਹਾ ਹੈ? ਉਸ ਦੀ ਉਪਮਾ ਲੱਭਣੀ ਅਸੰਭਵ ਹੈ ਕਿਉਂਕਿ ਉਸ ਵਰਗਾ ਉਹੀ ਹੈ। ਜਿਸ ਦੀ ਤੁਲਨਾਂ ਉਸ ਨਾਲ ਹੋ ਸਕਦੀ ਹੈ ਜੋ ਉਸ ਵਰਗਾ ਹੋਵੇ। ਉਹ ਇਕ ਹੈ। ਅਖ਼ੀਰ ਭਗਤ ਜੀ ਵੀ ਆਖਦੇ ਹਨ ਕਿ ਇਹ ਤਾਂ ਅਕੱਥ ਕਥਾ ਹੈ। ਕਥਨ ਵਿੱਚ ਨਹੀਂ ਆਉਂਦੀ। ਇਸ ਲਈ ਪ੍ਰਮਾਤਮਾਂ ਦੀ ਉਪਮਾਂ ਕਿਸੇ ਨਾਲ ਨਹੀਂ ਦਿੱਤੀ ਜਾ ਸਕਦੀ।

*ਕਹਿ ਰਵਿਦਾਸ ਅਕਥ ਕਥਾ*
*ਬਹੁ ਕਾਇ ਕਰੀਜੈ॥*
*ਜੈਸਾ ਤੂ ਤੈਸਾ ਤੁਹੀ*
*ਕਿਆ ਉਪਮਾ ਦੀਜੈ॥* (ਬਿਲਾਵਲੁ)

# ਜਗਤ ਦਾ ਸਰੂਪ

ਸ੍ਰਿਸ਼ਟੀ ਦੀ ਰਚਨਾ ਬਾਰੇ ਹਰ ਧਰਮ ਦੇ ਮਹਾਤਮਾਂ, ਪੀਰਾਂ, ਫ਼ਕੀਰਾਂ, ਗੁਰੂ ਸਾਹਿਬਾਂ, ਰਹਿਬਰਾਂ ਤੇ ਜਗਿਆਸੂਆਂ ਨੇ ਆਪਣੇ ਅਨੁਭਵਾਂ ਨੂੰ ਸ਼ਬਦੀ ਜਾਮਾ ਪਹਿਨਾਇਆ ਤੇ ਆਪਣੇ ਮਤ ਨੂੰ ਸਥਾਪਿਤ ਕਰਨ ਦਾ ਯਤਨ ਕੀਤਾ। ਭਾਰਤੀ ਦਰਸ਼ਨ ਵਿੱਚ ਇਸ ਵਿਸ਼ੇ 'ਤੇ ਬੜਾ ਕੁਝ ਹੀ ਕਿਹਾ ਗਿਆ ਹੈ ਤੇ ਤਰਕ ਨਾਲ ਆਪਣੀ ਗੱਲ ਸਪਸ਼ਟ ਕਰਨ ਲਈ ਯਤਨ ਕੀਤੇ ਗਏ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਬਾਰੇ ਵਿਚਾਰ ਪ੍ਰਗਟ ਕਰਦਿਆਂ ਦੱਸਿਆ ਕਿ ਪਰਮਾਤਮਾਂ ਆਪਣੀ ਸੁੰਨ ਸਮਾਧੀ ਵਿੱਚ ਸੀ। ਉਸ ਸਮੇਂ ਨਾ ਚੰਦ ਨਾ ਸੂਰਜ ਨਾ ਧਰਤੀ ਨਾ ਅਕਾਸ਼ ਨਾ ਪੌਣ ਨਾ ਪਾਣੀ ਨਾ ਜੀਵ ਨਾ ਦਿਨ ਨਾ ਰਾਤ ਨਾ ਵੇਦ ਪੁਰਾਣ ਸ਼ਾਸਤ੍ਰ ਨਾ ਬ੍ਰਹਮ ਨਾ ਬਿਸ਼ਨੂੰ ਨਾ ਸ਼ਿਵ। ਕੁਝ ਵੀ ਨਹੀਂ ਸੀ। ਬਸ ਪ੍ਰਭੂ ਹੀ ਪ੍ਰਭੂ ਸੀ। ਪਰ ਉਸ ਨੇ ਜਦੋਂ ਮਨ ਵਿੱਚ ਜਗਤ ਸਾਜਨ ਦੀ ਸੋਚੀ ਤਾਂ ਪਲਾਂ ਵਿੱਚ ਇਹ ਸ੍ਰਿਸ਼ਟੀ ਰਚ ਦਿੱਤੀ। ਇਹ ਸਾਰੀ ਖੇਲ ਉਸ ਦੇ ਹੁਕਮ ਦੀ ਸੀ। ਗੁਰੂ ਜੀ ਦੇ ਸ਼ਬਦਾਂ ਵਿੱਚ—

*ਹੁਕਮੀ ਹੋਵਨਿ ਆਕਾਰ*
*ਹੁਕਮੁ ਨ ਕਹਿਆ ਜਾਈ॥* (ਜਪੁਜੀ)

ਪਰਮਾਤਮਾਂ ਦੇ ਹੁਕਮ ਵਿੱਚ ਸਭ ਕੁਝ ਹੋਇਆ। ਸਾਂਖ ਮੱਤ ਵਾਲੇ ਪ੍ਰਕਿਰਤੀ ਤੇ ਪੁਰਸ਼ ਦੇ ਸੰਯੋਗ ਤੋਂ ਜਗਤ ਦੀ ਉਤਪਤੀ ਮੰਨਦੇ ਹਨ ਪਰ ਗੁਰੂ ਨਾਨਕ ਦੇਵ ਜੀ ਨੇ ਇਸ ਮਤ ਨੂੰ ਨਹੀਂ ਮੰਨਿਆ :

*ਆਪੀਨ੍ਹੈ ਆਪੁ ਸਾਜਿਓ*
*ਆਪੀਨ੍ਹੈ ਰਚਿਓ ਨਾਉ॥* (ਵਾਰ ਆਸਾ)

ਪਰਮ ਪੁਰਖ ਨੇ ਆਪਣੀ ਮਰਜ਼ੀ ਨਾਲ ਇਹ ਸ੍ਰਿਸ਼ਟੀ ਸਾਜੀ ਤੇ ਇਹ ਖੇਲ ਰਚ ਦਿੱਤਾ :

*ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥*
*ਬਾਝੁ ਕਲਾ ਆਡਾਣੁ ਰਹਾਇਆ॥*

... ... ...

*ਖੰਡ ਬ੍ਰਹਮੰਡ ਪਾਤਾਲ ਅਰੰਭੇ*
*ਗੁਪਤਹੁ ਪਰਗਟੀਆਇਦਾ॥*

(ਮਾਰੂ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੩)

ਗੱਲ ਕੀ, ਇਹ ਸਾਰੀ ਜਗਤ ਰਚਨਾ ਉਸ ਪਰਮ ਪੁਰਖ ਦੀ ਖੇਲ ਹੈ। ਉਹ ਬਾਜੀਗਰ ਵਾਂਗ ਬਾਜੀ ਪਾ ਰਿਹਾ ਹੈ। ਖੇਲ ਕਰ ਰਿਹਾ ਹੈ।

ਭਗਤ ਰਵਿਦਾਸ ਵੀ ਪਰਮਾਤਮਾਂ ਨੂੰ ਇਸ ਸ੍ਰਿਸ਼ਟੀ ਦਾ ਕਰਤਾ ਮੰਨਦੇ ਹਨ ਤੇ ਉਸ ਨੂੰ ਸਾਰਿਆਂ ਵਿੱਚ ਵਸਦਾ ਮੰਨਦੇ ਹਨ। ਇਹ ਸਾਰਾ ਪਸਾਰਾ ਉਸ ਦਾ ਆਪਣਾ ਹੀ ਹੈ—

*—ਬਹੁ ਬਿਧਿ ਧਰਮ ਨਿਰੂਪੀਐ*
*ਕਰਤਾ ਦੀਸੈ ਸਭ ਲੋਇ॥* (ਗਉੜੀ ਬੈਰਾਗਣਿ)

*—ਸਰਬੇ ਏਕੁ ਅਨੇਕੈ ਸੁਆਮੀ*
*ਸਭ ਘਟ ਭੁੋਗਵੈ ਸੋਈ॥*
*ਕਹਿ ਰਵਿਦਾਸ ਹਾਥ ਪੈ ਨੇਰੈ*
*ਸਹਜੇ ਹੋਇ ਸੁ ਹੋਈ॥* (ਰਾਗ ਸੋਰਠਿ)

ਆਪ ਪਰਮਾਤਮਾਂ ਨੂੰ ਬਾਜੀਗਰ ਤੇ ਜਗਤ ਨੂੰ ਉਸ ਦੀ ਬਾਜ਼ੀ ਆਖਦੇ ਹਨ। ਬਾਜੀਗਰ ਤਾਂ ਖੇਲ ਰਚਦਾ ਹੈ। ਸਾਰੀ ਖ਼ਲਕਤ ਤਮਾਸ਼ੇ ਆਈ ਹੋਈ ਹੈ, ਪਰ ਜਦੋਂ ਉਹ ਬਾਜੀਗਰ ਖੇਲ ਖ਼ਤਮ ਕਰਦਾ ਹੈ ਤਾਂ ਸਿਰਫ ਉਹ ਆਪ ਹੀ ਰਹਿ ਜਾਂਦਾ ਹੈ। ਲਓ ਭਗਤ ਜੀ ਦੇ ਬਚਨਾਂ ਨੂੰ ਸੁਣੋ—

*ਕਹਿ ਰਵਿਦਾਸ ਬਾਜੀ ਜਗੁ ਭਾਈ॥*
*ਬਾਜੀਗਰੁ ਸਉ ਮੁੋਹਿ ਪ੍ਰੀਤਿ ਬਨਿ ਆਈ॥* (ਆਸਾ)

ਕੀ ਇਹ ਜਗਤ ਸਤਿ ਹੈ ਜਾਂ ਅਸਤਿ ? ਇਸ ਬਾਰੇ ਬੜਾ ਚਰਚਾ ਹੋਇਆ ਹੈ। ਕੁਝ ਲੋਕ ਇਸ ਨੂੰ ਮਾਇਆ ਦੀ ਕਿਰਤ ਆਖਦੇ ਹਨ ਤੇ ਅਸਤਿ ਮੰਨਦੇ ਹਨ ਤੇ ਕੁਝ ਹਨ ਉਹ ਇਸ ਨੂੰ ਸਤਿ ਮੰਨਦੇ ਹਨ। ਅਸਲ ਵਿੱਚ ਇਹ ਜਗਤ ਸਤਿ ਇਸ ਕਰਕੇ ਹੈ ਕਿ ਪਰਮਾਤਮਾਂ ਦੀ ਕਿਰਤ ਹੈ ਤੇ ਆਪ ਇਸ ਵਿੱਚ ਵਿਦਮਾਨ ਹੈ ਤੇ ਅਸਤਿ ਇਸ ਕਰਕੇ ਹੈ ਕਿ ਸਮੇਂ ਦੇ ਨਾਲ ਸਾਰੀਆਂ ਵਸਤਾਂ ਖ਼ਤਮ ਹੋ ਜਾਂਦੀਆਂ ਹਨ। ਅਸਲ ਵਿੱਚ ਸਭ ਵਸਤਾਂ ਚਲਾਏਮਾਨ ਹਨ ਅਤੇ ਪਰਿਵਰਤਨਸ਼ੀਲ ਹਨ।

ਭਗਤ ਰਵਿਦਾਸ ਜੀ ਇਸ ਜਗਤ ਨੂੰ ਦੇਖ ਕੇ ਇਸ ਦੀ ਅਸਥਿਰਤਾ, ਨਾਸ਼ਮਾਨਤਾ ਤੇ ਚਲਾਇਮਾਨ ਪ੍ਰਵਿਰਤੀ ਨੂੰ ਬੜੇ ਸੁੰਦਰ ਸ਼ਬਦਾਂ ਵਿੱਚ ਅੰਕਿਤ ਕਰਦੇ ਹਨ—

*—ਜੋ ਦੀਸੈ ਸੋ ਹੋਇ ਬਿਨਾਸਾ॥* (ਰਾਗ ਭੈਰਉ)

ਆਪ ਇਸ ਦੁਨੀਆਂ ਨੂੰ ਫ਼ਾਨੀ ਆਖਦੇ ਹਨ ਅਤੇ ਜੀਵਾਂ ਨੂੰ ਸਿਖਿਆ ਦਿੰਦੇ

ਹਨ ਕਿ ਇਸ ਫ਼ਾਨੀ ਦੁਨੀਆਂ ਵਿੱਚ ਕੋਈ ਵੀ ਨਹੀਂ ਰਹੇਗਾ। ਸਾਰੇ ਤੁਰ ਜਾਣਗੇ। ਇਹ ਜਗ ਜੀਵਨ ਸਤਿ ਨਹੀਂ ਹੈ। ਇਹ ਸਭ ਸੁਪਨ ਸਮਾਨ ਹੈ। ਇਸ ਲਈ ਬੰਦਗੀ ਕਰੋ—

*ਜੋ ਦਿਨ ਆਵਹਿ ਸੋ ਦਿਨ ਜਾਹੀ॥*
*ਕਰਨਾ ਕੂਚੁ ਰਹਨੁ ਥਿਰੁ ਨਾਹੀ॥*
*ਸੰਗੁ ਚਲਤ ਹੈ ਹਮ ਭੀ ਚਲਨਾ॥*
*ਦੂਰਿ ਗਵਨੁ ਸਿਰ ਊਪਰਿ ਮਰਨਾ॥ ੧॥*
*ਕਿਆ ਤੂ ਸੋਇਆ ਜਾਗੁ ਇਆਨਾ॥*
*ਤੈ ਜੀਵਨੁ ਜਗਿ ਸਚੁ ਕਰਿ ਜਾਨਾ॥ ਰਹਾਉ॥*

... ... ...

*ਕਰ ਬੰਦਿਗੀ ਛਾਡਿ ਮੈ ਮੇਰਾ॥*
*ਹਿਰਦੈ ਨਾਮੁ ਸਮ੍ਹਾਰਿ ਸਵੇਰਾ॥ ੨॥*
*ਜਨਮੁ ਸਿਰਾਨੋ ਪੰਥੁ ਨ ਸਵਾਰਾ॥*
*ਸਾਂਝ ਪਰੀ ਦਹ ਦਿਸ ਅੰਧਿਆਰਾ॥*
*ਕਹਿ ਰਵਿਦਾਸ ਨਿਦਾਨਿ ਦਿਵਾਨੇ॥*
*ਚੇਤਸਿ ਨਾਹੀ ਦੁਨੀਆ ਫਨ ਖਾਨੇ॥ ੩॥ ੨॥* (ਰਾਗ ਸੂਹੀ)

ਕਸੁੰਭੇ ਦਾ ਰੰਗ ਬੜਾ ਹੀ ਮਨਮੋਹਕ ਤੇ ਲਭਾਉਣਾ ਹੁੰਦਾ ਹੈ। ਆਪ ਮੁਹਾਰਾ ਮਨ ਉਪਰ ਖਿਚਿਆ ਜਾਂਦਾ ਹੈ ਪਰ ਉਹ ਰੰਗ ਤਾਂ ਅਲਪਕਾਲੀ ਛਿੰਨ ਭੰਗਤਾ ਤੇ ਥੁੜ੍ਹ ਜੀਵੀ ਹੁੰਦਾ ਹੈ। ਪਰ ਰਾਗ ਰੰਗ ਮਜੀਠ ਦਾ ਰੰਗ ਹੈ। ਪੱਕਾ ਕਦੇ ਵੀ ਖ਼ਰਾਬ ਨਾ ਹੋਣ ਵਾਲਾ। ਭਗਤ ਜੀ ਦੁਨੀਆ ਨੂੰ ਕਸੁੰਭੇ ਦੇ ਰੰਗ ਨਾਲ ਤਸ਼ਬੀਹ ਦਿੰਦੇ ਹਨ ਤੇ ਰਾਗ ਰੰਗ ਨੂੰ ਮਜੀਠ ਨਾਲ—

*ਜੈਸਾ ਰੰਗੁ ਕਸੁੰਭ ਕਾ*
*ਤੈਸਾ ਇਹੁ ਸੰਸਾਰੁ॥*
*ਮੇਰੇ ਰਮਈਏ ਰੰਗੁ ਮਜੀਠ ਕਾ*
*ਕਹੁ ਰਵਿਦਾਸ ਚਮਾਰ॥* (ਗਉੜੀ ਬੈਰਾਗਿਣ)

ਆਪ ਇਸ ਜਗਤ ਨੂੰ ਭਰਮ ਵੀ ਆਖਦੇ ਹਨ। ਭਰਮ ਦੀ ਪ੍ਰੀਭਾਸ਼ਾ ਆਪ ਨੇ ਦਿੱਤੀ ਹੈ ਕਿ ਜੋ ਮੰਨੀਏ ਉਹ ਨਾ ਹੋਵੇ ਤੇ ਸੁਪਨੇ ਵਾਂਗ ਹੈ ਇਹ ਸੰਸਾਰ ਜਿਥੇ ਅਸੀਂ ਪਰਮਾਤਮਾਂ ਪਾਸੋਂ ਵਿਛੜ ਕੇ ਇਸ ਸੁਪਨਾ ਕਿਰਤ ਸੰਸਾਰ ਨੂੰ ਸਤਿ ਮੰਨ ਕੇ ਦੁੱਖ ਭੋਗਦੇ ਹਾਂ। ਆਪ ਨੇ ਇਕ ਰਾਜੇ ਦੀ ਮਿਸਾਲ ਦਿੱਤੀ ਹੈ ਜੋ ਸੁਪਨੇ ਵਿੱਚ ਭਿਖਾਰੀ ਬਣ ਕੇ ਦੁੱਖੀ ਹੁੰਦਾ ਹੈ ਪਰ ਜਦੋਂ ਜਾਗ ਆਉਂਦੀ ਹੈ ਤਾਂ ਉਸ ਨੂੰ ਪਤਾ ਲੱਗਦਾ ਹੈ ਕਿ ਮੈਂ ਤਾਂ ਸੁਪਨਾ ਦੇਖ ਰਿਹਾ ਹਾਂ। ਮੈਂ ਤਾਂ ਰਾਜਾ ਹੀ ਹਾਂ। ਇਵੇਂ ਇਹ ਜੀਵ ਇਸ ਜਗਤ ਸੁਪਨੇ ਵਿੱਚ ਦੁੱਖ ਭੋਗ ਰਿਹਾ ਹੈ, ਪਰ ਜਦੋਂ ਇਹ ਸੁਪਨ

ਅਵਸਥਾ ਚੋਂ ਨਿਕਲੇਗਾ ਤਾਂ ਇਸ ਨੂੰ ਗਿਆਤ ਹੋਵੇਗਾ ਕਿ ਮੈਂ ਤਾਂ ਪਰਮਾਤਮਾਂ ਦਾ ਹੀ ਅੰਸ਼ ਹਾਂ—

*ਮਾਧਵੇ ਕਿਆ ਕਹੀਐ ਭ੍ਰਮੁ ਐਸਾ॥*
*ਜੈਸਾ ਮਾਨੀਐ ਹੋਇ ਨ ਤੈਸਾ॥ ੧॥ ਰਹਾਉ॥*
*ਨਰਪਤਿ ਏਕੁ ਸਿੰਘਾਸਨਿ ਸੋਇਆ*
*ਸੁਪਨੇ ਭਇਆ ਭਿਖਾਰੀ॥*
*ਅਛਤ ਰਾਜ ਬਿਛੁਰਤ ਦੁਖੁ ਪਾਇਆ*
*ਸੋ ਗਤਿ ਭਈ ਹਮਾਰੀ॥ ੨॥*
*ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ*
*ਅਬ ਕਛੁ ਮਰਮੁ ਜਨਾਇਆ॥*
*ਅਨਿਕ ਕਟਕ ਜੈਸੇ ਭੂਲਿ ਪਰੇ*
*ਅਬ ਕਹਤੇ ਕਹਨੁ ਨ ਆਇਆ॥ ੩॥*

ਇਸ ਸੁਪਨ ਸਮਾਜ ਜਗਤ ਨਾਲ ਮੋਹ ਪਾ ਕੇ ਅਖ਼ੀਰ ਇਸ ਜੀਵ ਨੂੰ ਜਦੋਂ ਸਭ ਕੁਝ ਤਿਆਗਣਾ ਪੈਂਦਾ ਹੈ ਤਾਂ ਇਹ ਕਲਪਦਾ ਹੈ। ਇਹ ਸਭ ਸੁਪਨਾ ਹੈ। ਭਰਮ ਹੈ। ਧੋਖਾ ਹੈ। ਕਸੁੰਭੇ ਦੇ ਫੁੱਲ ਸਮਾਨ ਹੈ। ਖੇਲ ਹੈ। ਗੱਲ ਕੀ, ਜੋ ਵੀ ਹੈ ਬਿਨਸਨਹਾਰ ਤੇ ਅਸਤਿਜ ਹੈ। ਇਸ ਲਈ ਭਗਤ ਜੀ ਵਾਰ ਵਾਰ ਸਿਮਰਨ ਕਰਨ ਲਈ ਆਖਦੇ ਹਨ। ਸਿਮਰਨ ਕਰਕੇ ਜੀਵ ਇਸ ਜਗਤ ਦੀ ਅਸਲੀਅਤ ਜਾਣ ਲੈਂਦਾ ਹੈ ਤੇ ਪਰਮਾਤਮਾਂ ਨਾਲ ਜੁੜਨ ਲਈ ਯਤਨ ਕਰਦਾ ਹੈ। ਭਗਤ ਜੀ ਹਰਿਨਾਮ ਦੀ ਮਹਿਮਾ ਇਉਂ ਦਸਦੇ ਹਨ :

*ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ*
*ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥* (ਰਾਗ ਆਸਾ)

# ਜੀਵਾਤਮਾਂ ਦਾ ਸਰੂਪ

ਭਾਰਤੀ ਚਿੰਤਨਧਾਰਾ ਵਿੱਚ ਜੀਵਾਤਮਾਂ ਤੇ ਬ੍ਰਹਮ ਬਾਰੇ ਬੜੀ ਚਰਚਾ ਹੋਈ ਮਿਲਦੀ ਹੈ ਤੇ ਅਦਵੈਤਵਾ ਦੇ ਚਿੰਤਕ ਪਰਮਾਤਮਾਂ ਤੇ ਆਤਮਾਂ ਨੂੰ ਇਕ ਮੰਨਦੇ ਹਨ। ਆਤਮਾਂ ਪਰਮਾਤਮਾਂ ਦਾ ਰੂਪ ਹੈ। ਬ੍ਰਹਮ ਦਾ ਇਕ ਹਿਸਾ ਹੈ; ਜਿਵੇਂ ਤਰੰਗ ਤੇ ਜਲ ਨੂੰ, ਸੂਰਜ ਤੇ ਕਿਰਣ ਨੂੰ, ਚੰਦ੍ਰਮਾਂ ਤੇ ਰਿਸ਼ਮ ਨੂੰ ਇਕ ਮੰਨਿਆ ਜਾਂਦਾ ਹੈ; ਇਵੇਂ ਇਹ ਜੀਵ ਵੀ ਪਰਮਾਤਮਾਂ ਵਿਚੋਂ ਆਉਂਦੇ ਹਨ ਤੇ ਅਖ਼ੀਰ ਉਸ ਪਰਮਾਤਮਾਂ ਵਿੱਚ ਵਲੀਨ ਹੋ ਜਾਂਦੇ ਹਨ। ਭਗਤ ਕਬੀਰ ਜੀ ਬੜੇ ਮਾਣ ਨਾਲ ਆਖਦੇ ਹਨ: ਕਹੁ ਕਬੀਰ ਹਮ ਰਾਮ ਕੀ ਅੰਸ਼॥ ਤੇ ਇਸ ਗਲ ਨੂੰ ਗੁਰੂ ਨਾਨਕ ਦੇਵ ਜੀ ਨੇ ਇਉਂ ਅੰਕਿਤ ਕੀਤਾ ਹੈ:

*ਆਤਮ ਮਹਿ ਰਾਮ ਰਾਮੁ ਮਹਿ ਆਤਮੁ* (ਭੈਰਉ ਮਹਲਾ ੧)

ਉਪਨਿਸ਼ਦਾਂ ਆਦਿ ਵਿੱਚ ਇਸ ਤੱਥ ਨੂੰ ਸਪਸ਼ਟ ਕਰਨ ਲਈ ਕਈ ਉਦਾਹਰਣਾਂ ਦਿੱਤੀਆਂ ਗਈਆਂ ਹਨ; ਜਿਵੇਂ ਸੋਨੇ ਦੇ ਗਹਿਣੇ ਵੱਖ-ਵੱਖ ਹਨ ਪਰ ਜਦੋਂ ਉਹਨਾਂ ਦੀ ਹੋਂਦ ਖ਼ਤਮ ਹੋ ਜਾਵੇ, ਨਾ ਉਹ ਫਿਰ ਸੋਨਾ ਹੀ ਰਹਿ ਜਾਂਦਾ ਹੈ, ਨਾ ਫਿਰ ਹਾਰ ਤੇ ਨਾ ਕੰਗਣ। ਬਸ ਸੋਨਾ ਹੀ ਹੈ। ਇਵੇਂ ਵੱਖ-ਵੱਖ ਪਾਣੀ ਦੇ ਭਰੇ ਘੜਿਆਂ ਵਿੱਚ ਜਿਵੇਂ ਚੰਦ੍ਰਮਾਂ ਦਾ ਅਕਸ ਪੈਂਦਾ ਹੈ ਤੇ ਲੱਗਦਾ ਹੈ ਚੰਦ੍ਰਮਾਂ ਸਾਰਿਆਂ ਵਿੱਚ ਵਰਤ ਰਿਹਾ ਹੈ ਪਰ ਜਦੋਂ ਉਹ ਘੜੇ ਤੋੜੇ ਤਾਂ ਸਾਰੇ ਪਾਣੀ ਵਿੱਚ ਇਕੋ ਚੰਦ੍ਰਮਾਂ ਵਿਦਮਾਨ ਦਿਸੇਗਾ। ਇਵੇਂ ਪਰਮਾਤਮਾਂ ਸਾਰਿਆਂ ਵਿੱਚ ਵਸਦਾ ਹੈ। ਸਾਰਿਆਂ ਦੀ ਹੋਂਦ ਉਸ ਕਰਕੇ ਹੈ ਤੇ ਫਿਰ ਉਹ ਜੀਵਾਤਮਾਂ ਪਰਮਾਤਮਾਂ ਵਿੱਚ ਸਮਾ ਜਾਂਦੀ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਗੱਲ ਨੂੰ ਸਪਸ਼ਟ ਕਰਨ ਲਈ ਬੜੇ ਸੁਹਣੇ ਢੰਗ ਨਾਲ ਆਪਣੇ ਵਿਚਾਰ ਵਿਅਕਤ ਕੀਤੇ ਹਨ :

*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੈ*
*ਨਯਾਰੇ ਨਯਾਰੇ ਹਵੈ ਕੈ ਫਿਰ ਆਗ ਮਹਿ ਮਿਲਾਹਿੰਗੇ॥*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ,*
*ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ॥*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ,*
*ਪਾਨਿ ਕੇ ਤਰੰਗ ਸਭੈ ਪਾਨਿ ਹੀ ਕਹਾਹਿੰਗੇ॥*

*ਤੈਸੇ ਵਿਸ਼ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਵੇ*
*ਤਾਹੀ ਤੇ ਉਪਜ ਸਭੈ ਤਾਹੀ ਮਹਿ ਸਮਾਹਿੰਗੇ॥*

ਭਗਤ ਰਵਿਦਾਸ ਵੀ ਪਰਮਾਤਮਾਂ ਤੇ ਆਤਮਾਂ ਨੂੰ ਅਭਿੰਨ ਮੰਨਦੇ ਹਨ। ਆਪ ਜਲ ਤੇ ਲਹਿਰਾਂ ਦਾ ਪ੍ਰਮਾਣ ਦਿੰਦੇ ਹਨ ਕਿ ਜਿਵੇਂ ਲਹਿਰਾਂ ਪਾਣੀ ਵਿਚੋਂ ਉਠਦੀਆਂ ਹਨ ਤੇ ਉਹ ਪਾਣੀ ਦਾ ਹੀ ਰੂਪ ਤੇ ਹਿੱਸਾ ਹਨ, ਇਵੇਂ ਆਤਮਾਂ ਪਰਮਾਤਮਾਂ ਹੈ।

*ਅਨਲ ਅਗਮ ਜੈਸੇ ਲਹਰਿ ਮਇ ਓਦਧਿ*
*ਜਲ ਕੇਵਲ ਜਲ ਮਾਂਹੀ॥* (ਰਾਗ ਸੋਰਠਿ)

ਤੇ ਆਪ ਬੜੀ ਮੌਜ ਵਿੱਚ ਪਰਮਾਤਮਾਂ ਨੂੰ ਆਖਦੇ ਹਨ ਕਿ ਆਪ ਵਿੱਚ ਤੇ ਮੇਰੇ ਵਿੱਚ ਕਾਹਦਾ ਅੰਤਰ ਹੈ? ਭਾਵ ਕੋਈ ਅੰਤਰ ਨਹੀਂ ਹੈ, ਜਿਵੇਂ ਸੋਨੇ ਤੇ ਗਹਿਣੇ ਵਿੱਚ ਕੋਈ ਅੰਤਰ ਨਹੀਂ ਤੇ ਨਾ ਜਲ ਤੇ ਤਰੰਗ (ਲਹਿਰ) ਵਿੱਚ ਕੋਈ ਅੰਤਰ ਹੈ।

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥*

ਕਿਉਂਕਿ ਭਗਤ ਜੀ ਪਰਮਾਤਮਾਂ ਨੂੰ ਸਰਬ ਵਿਆਪਕ, ਘਟ ਘਟ ਵਾਸੀ ਮੰਨਦੇ ਹਨ ਤੇ ਆਪਣੀ ਬਾਣੀ ਵਿੱਚ ਆਪ ਉਸ ਪਰਮਾਤਮਾਂ ਨੂੰ ਹੀ ਸਭ ਕੁਝ ਮੰਨਦੇ ਹਨ—

*ਸਰਬੇ ਏਕੁ ਅਨੇਕੈ ਸੁਆਮੀ*
*ਸਭ ਘਟ ਭੁੋਗਵੈ ਸੋਈ॥*
*ਕਹਿ ਰਵਿਦਾਸ ਹਾਥ ਪੈ ਨੇਰੈ*
*ਸਹਜੇ ਹੋਇ ਸੁ ਹੋਈ॥* (ਸੋਰਠਿ)

ਪਰ ਅਵਿੱਦਿਆ, ਅਗਿਆਨ, ਮਾਇਆ ਤੇ ਵਿਕਾਰਾਂ ਕਾਰਨ ਪਰਮਾਤਮਾਂ ਨਾਲੋਂ ਜੀਵ ਵਿਛੜਿਆ ਰਹਿੰਦਾ ਹੈ ਤੇ ਉਸ ਦੀ ਹੋਂਦ ਨੂੰ ਅਨੁਭਵ ਨਹੀਂ ਕਰਦਾ ਤੇ ਆਪਣੇ ਉੱਚਤਮ ਸਰੂਪ ਤੋਂ ਬੇਖ਼ਬਰ ਚੱਕਰਾਂ ਵਿੱਚ ਪਿਆ ਆਵਾਗਵਣ ਦੇ ਗੇੜੇ ਕੱਟਦਾ ਰਹਿੰਦਾ ਹੈ। ਅਗਿਆਨ ਜਾਂ ਅਵਿੱਦਿਆ ਕਾਰਨ ਵਿਵੇਕ ਦਾ ਦੀਪਕ ਮਲੀਨ ਹੋ ਜਾਂਦਾ ਹੈ—

*ਮਾਧੋ ਅਬਿਦਿਆ ਹਿਤ ਕੀਨ॥*
*ਬਿਬੇਕ ਦੀਪ ਮਲੀਨ॥* (ਆਸਾ)

ਮਾਇਆ ਜਾਂ ਅਵਿੱਦਿਆ ਕਾਰਨ ਜੀਵ ਪੰਜਾਂ ਵਿਕਾਰਾਂ ਵਿੱਚ ਗ੍ਰਸਤ ਹੋਇਆ ਆਪਣੇ ਆਪ ਨੂੰ ਭੁਲ ਕੇ ਇਹਨਾਂ ਅਮਲ ਸੁਖਾਂ ਨੂੰ ਹੀ ਜੀਵਨ ਮਨੋਰਥ ਸਮਝ ਕੇ ਆਪਾ ਗਵਾਈ ਜਾਂਦਾ ਹੈ। ਆਪ ਦੱਸਦੇ ਹਨ—

*—ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥*
*ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥*

(ਜੈਤਸਰੀ)

*—ਕਾਮ ਕ੍ਰੋਧ ਮਾਇਆ ਮਦ ਮਤਸਰ*
*ਇਨ ਪੰਚਹੁ ਮਿਲਿ ਲੂਟੇ।* (ਰਾਮਕਲੀ)

ਜੀਵ ਦੀ ਮਾਨਸਿਕ ਦਸ਼ਾ ਦਾ ਬਿਆਨ ਕਰਦਿਆਂ ਭਗਤ ਜੀ ਦੱਸਦੇ ਹਨ ਕਿ ਉਸ ਦੇ ਮਨ ਵਿੱਚ ਵਿਸ਼ੇ ਵਿਕਾਰਾਂ ਨੇ ਖ਼ੂਬ ਗਹਿਮਾਂ ਗਹਿਮੀ ਲਾਈ ਹੋਈ ਹੈ। ਬਸ ਉਸ ਨੂੰ ਕੁਝ ਸਮਝ ਨਹੀਂ ਆਉਂਦੀ। ਉਹ ਤਾਂ ਉਹਨਾਂ ਵਿੱਚ ਹੀ ਗ੍ਰਸਤ ਆਪਣੇ ਆਪ ਨੂੰ ਸੁਖੀ ਮਹਿਸੂਸ ਕਰਦਾ ਹੈ। ਇਵੇਂ ਭਗਤ ਜੀ ਆਖਦੇ ਹਨ ਮੇਰਾ ਮਨ ਵੀ ਵਿਸ਼ੈ ਵਿਕਾਰਾਂ ਨੇ ਮੋਹ ਲਿਆ ਹੈ ਤੇ ਮੈਨੂੰ ਪਰਮਾਰਥ ਦੀ ਕੋਈ ਸਮਝ ਨਹੀਂ ਆਉਂਦੀ। ਆਪ ਦੇ ਪਾਵਨ ਸ਼ਬਦ ਹਨ—

*ਕੂਪੁ ਭਰਿਓ ਜੈਸੇ ਦਾਦਿਰਾ*
*ਕਛੁ ਦੇਸੁ ਬਦੇਸੁ ਨਾ ਬੂਝ॥*
*ਐਸ ਮੇਰਾ ਮਨੁ ਬਿਖਿਆ ਬਿਮੋਹਿਆ*
*ਕਛੁ ਆਰਾ ਪਾਰੁ ਨ ਸੂਝ॥* (ਗਉੜੀ ਪੂਰਬੀ)

ਅਜਿਹੀ ਦਸ਼ਾ ਵਿੱਚ ਜਦੋਂ ਮਾਨਵ ਪਰਮਾਤਮਾਂ ਦੇ ਪਾਵਨ ਚਰਨਾਂ ਵਿੱਚ ਅਰਦਾਸ ਕਰਦਾ ਹੈ ਕਿ ਮੈਨੂੰ ਇਸ ਮੋਹ ਮਾਇਆ ਦੇ ਚੱਕਰ ਵਿਚੋਂ ਕੱਢੋ ਤਾਂ ਫਿਰ ਬਖ਼ਸ਼ਿਸ਼ ਹੁੰਦੀ ਹੈ। ਭਗਤ ਜੀ ਅਰਦਾਸ ਕਰਦੇ ਹਨ—

*ਮਲਨਿ ਭਈ ਮਤਿ ਮਾਧਵਾ*
*ਤੇਰੀ ਗਤਿ ਲਖੀ ਨ ਜਾਇ॥*
*ਕਰਹੁ ਕ੍ਰਿਪਾ ਭ੍ਰਮੁ ਚੂਕਈ*
*ਮੈ ਸੁਮਤਿ ਦੇਹੁ ਸਮਝਾਇ॥* (ਗਉੜੀ ਪੂਰਬੀ)

ਪਾਰਸ ਰੂਪ ਗੁਰੂ ਸਾਧਕ ਨੂੰ ਆਪਣੇ ਸੁੱਚੇ ਸੱਚੇ ਤੇ ਪਾਵਨ ਉਪਦੇਸ਼ ਨਾਲ ਪਦਾਰਥ ਦੀ ਸੋਝੀ ਬਖ਼ਸ਼ਦਾ ਹੈ। ਬਸ ਮਾਇਆ ਦੇ ਪਰਦੇ ਹੱਟ ਜਾਂਦੇ ਹਨ। ਬਜਰ ਕਪਾਟ ਖੁਲ੍ਹ ਜਾਂਦੇ ਹਨ। ਪਰਮਾਤਮਾਂ ਨਾਲ ਮਿਲਾਪ ਹੋ ਜਾਂਦਾ ਹੈ। ਭਗਤ ਜੀ ਦੇ ਬਚਨ ਹਨ—

*ਰਵਿ ਪ੍ਰਗਾਸ ਰਜਨੀ ਜਥਾ ਗਤਿ*
*ਜਾਨਤ ਸਭ ਸੰਸਾਰ॥*
*ਪਾਰਸ ਮਾਨੋ ਤਾਬੋ ਛੁਏ*
*ਕਨਕ ਹੋਤ ਨਹੀਂ ਬਾਰ॥*
*ਪਰਮ ਪਰਸ ਗੁਰੁ ਭੇਟੀਐ*
*ਪੂਰਬ ਲਿਖਤ ਲਿਲਾਟ॥*

*ਉਨਮਨ ਮਨ ਮਨ ਹੀ ਮਿਲੇ*
*ਛੁਟਕਤ ਬਜਰ ਕਪਾਟ॥* (ਗਉੜੀ ਬੈਰਾਗਣਿ)

ਮਿਹਰ ਦੇ ਦਰ ਖੁਲ੍ਹਦੇ ਹਨ। ਸਾਈਂ ਬਖ਼ਸ਼ਿਸ਼ ਕਰਦਾ ਹੈ। ਨਾਮ ਸਿਮਰਨ ਦੀ ਦਾਤ ਮਿਲਦੀ ਹੈ। ਸਿਮਰਨ ਤੁਰਦਾ ਹੈ। ਜੀਵ ਜੁੜਦਾ ਹੈ ਉਸ ਅਕਾਲ ਪੁਰਖ ਨਾਲ। ਫਿਰ ਸੁਰਤ ਸਹਿਜ ਅਵਸਥਾ ਵਿੱਚ ਪੁੱਜਦੀ ਹੈ ਜਿਥੇ ਸੁਖ ਹੀ ਸੁਖ ਹੈ। ਸ਼ਾਂਤੀ ਹੀ ਸ਼ਾਂਤੀ । ਅਨੰਦ ਹੀ ਅਨੰਦ। ਅਮਰਤਾ, ਅਸਥਿਰਤਾ ਤੇ ਮੁਕਤ ਅਵਸਥਾ। ਬਸ ਉਸ ਸ਼ਹਿਰ ਦਾ ਨਕਸ਼ਾ ਭਗਤ ਜੀ ਨੇ ਬੜਾ ਹੀ ਸੁਹਣਾ ਪੇਸ਼ ਕੀਤਾ ਹੈ ਜਿਥੇ ਸੁਖ ਹੀ ਸੁਖ ਹੈ। ਰੂਹ ਦਾ ਸ਼ਹਿਰ। ਲਓ ਦੀਦਾਰ ਕਰੋ—

*ਬੇਗਮ ਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸ ਜਵਾਲੁ॥ ੧॥*
*ਅਬ ਮੋਹਿ ਖੂਬ ਵਤਨ ਗਹ ਪਾਈ॥*
*ਊਹਾਂ ਖੈਰਿ ਸਦਾ ਮੇਰੇ ਭਾਈ॥੧॥ ਰਹਾਉ॥*
*ਕਾਇਮ ਦਾਇਮ ਸਦਾ ਪਾਤਿਸਾਹੀ॥*
*ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥*
*ਊਹਾਂ ਗਨੀ ਬਸਹਿ ਮਾਮੂਰ॥ ੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥*
*ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥*
*ਜੋ ਹਮ ਸਹਰੀ ਸੋ ਮੀਤੁ ਹਮਾਰਾ ॥ ੩॥ ੨॥*

(ਰਾਗ ਗਉੜੀ)

# ਮਾਇਆ ਦਾ ਸਰੂਪ

ਮਾਇਆ ਦਾ ਅਰਥ ਭਰਮ, ਧੋਖਾ, ਛਲ, ਅਵਿੱਦਿਆ, ਪਰਮਾਤਮਾਂ ਨਾਲੋਂ ਤੋੜਨ ਵਾਲੀ ਪ੍ਰਬਲ ਸ਼ਕਤੀ ਹੈ! ਆਦਿ ਜੁਗਾਦਿ ਤੋਂ ਭਾਰਤੀ ਧਰਮ ਗ੍ਰੰਥਾਂ ਵਿੱਚ ਇਸ ਦੇ ਅਸਤਿਤਵ ਨੂੰ ਸਵੀਕਾਰ ਕੀਤਾ ਗਿਆ ਹੈ। ਮਾਇਆ ਪਰਮਾਤਮਾਂ ਦੀ ਸ਼ਕਤੀ ਮੰਨੀ ਗਈ ਹੈ। ਇਹ ਸਾਰੀ ਸ੍ਰਿਸ਼ਟੀ ਰਚਨਾ ਮਾਇਆ ਦਾ ਕਾਰਨਾਮਾ ਹੈ। ਮਾਇਆ ਪਰਮਾਤਮਾਂ ਦੀ ਸਿਰਜੀ ਹੋਈ ਹੈ। ਮਾਇਆ ਸਰਬ ਵਿਆਪਕ ਹੈ।

ਇਹ ਸਰੀਰ ਮਾਇਆ ਦਾ ਪੁਤਲਾ ਹੈ। ਇਹ ਭਰਮ ਹੀ ਹੈ ਕਿ ਇਹ ਸਰੀਰ ਸਾਡਾ ਹੈ ਜਦੋਂ ਕਿ ਕਾਲ ਨੇ ਇਸ ਦੀ ਖੇਲ ਖ਼ਤਮ ਕਰ ਦੇਣੀ ਹੈ। ਇਸ ਦਾ ਰਚਿਆ ਸਾਰਾ ਅਡੰਬਰ ਪਲ ਵਿੱਚ ਛਾਈਂ ਮਾਈਂ ਹੋ ਜਾਂਦਾ ਹੈ। ਇਸ ਕਰਕੇ ਇਸ ਸਰੀਰ ਨੂੰ ਮਾਇਆ ਦਾ ਪੁਤਲਾ ਆਖਿਆ ਹੈ—

*ਇਹੁ ਸਰੀਰੁ ਮਾਇਆ ਕਾ ਪੁਤਲਾ*
*ਵਿਚਿ ਹਉਮੈ ਦੁਸਟੀ ਪਾਈ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧)

ਇਹ ਦੇਵੀ ਦੇਵਤੇ, ਵੇਦ ਪੁਰਾਣ, ਸਿਮ੍ਰਤੀਆਂ ਆਦਿ ਸਭ ਮਾਇਆ ਦੀ ਉਪਜ ਹਨ। ਗਿਆਨ ਆਦਿ ਸਭ ਮਾਇਆ ਦਾ ਹੀ ਪੁਤਲਾ ਹੈ। ਕਾਮ ਕ੍ਰੋਧ ਆਦਿ ਸਾਰੇ ਜਗਤ ਵਿੱਚ ਮਾਇਆ ਕਰਕੇ ਵਿਆਪਕ ਹੈ ਜਿਸ ਕਾਰਨ ਪ੍ਰਾਣੀ ਦੁੱਖ ਸਹਿੰਦਾ ਹੈ—

*ਦੇਵੀ ਦੇਵਾ ਮੂਲੁ ਹੈ ਮਾਇਆ॥*
*ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ॥*
*ਕਾਮੁ ਕ੍ਰੋਧੁ ਪਸਰਿਆ ਸੰਸਾਰੇ*
*ਆਇ ਜਾਇ ਦੁਖੁ ਪਾਵਣਿਆਂ॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੨੯)

ਪਰ ਮਾਇਆ ਅਜਿਹੀ ਅਕਰਸ਼ਕ ਹੈ ਕਿ ਜੀਵ ਇਸ ਦੇ ਜਾਲ ਵਿੱਚ ਫਸ ਕੇ ਪਰਮਾਤਮਾਂ ਨੂੰ ਭੁੱਲ ਜਾਂਦਾ ਹੈ। ਉਸ ਨੂੰ ਪਰਮਾਰਥ ਦੀ ਸੋਝੀ ਨਹੀਂ ਰਹਿੰਦੀ। ਉਹ ਸਾਰਿਆਂ ਨੂੰ ਮੂਰਖ ਸਮਝਦਾ ਹੈ ਤੇ ਆਪਣੇ ਆਪ ਨੂੰ ਸਿਆਣਾ। ਇਹੀ ਕਾਰਨ ਹੈ ਕਿ ਸਤਿਗੁਰੂ ਜੀ ਨੇ ਉਸ ਮਾਇਆ-ਧਾਰੀ ਨੂੰ ਅੰਨ੍ਹਾ ਬੋਲਾ ਆਖਿਆ ਹੈ—

*ਮਾਇਆਧਾਰੀ ਅਤਿ ਅੰਨਾ ਬੋਲਾ॥*
*ਸਬਦੁ ਨ ਸੁਣਈ ਬਹੁ ਰੋਲ ਘਚੋਲਾ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੩)

ਮਾਇਆ ਜੀਵ ਦੀ ਬੁਧੀ 'ਤੇ ਅਜਿਹਾ ਪਰਦਾ ਪਾ ਦਿੰਦੀ ਹੈ ਜਿਸ ਨਾਲ ਉਹ ਸਤਿ ਨੂੰ ਅਸਤਿ ਅਤੇ ਅਸਤਿ ਨੂੰ ਸਤਿ ਸਮਝਦਾ ਹੈ। ਉਹ ਇਸ ਦਿਸਦੇ ਵਸਦੇ ਨਾਲ ਮੋਹ ਪਾਈ ਇਸ ਨੂੰ ਹੀ ਆਪਣੀ ਮੰਜ਼ਲ ਸਮਝਦਾ ਹੈ। ਉਹ ਇਸਤਰੀ, ਧਨ, ਸੁਤ, ਵਿਸ਼ੇ ਵਿਕਾਰਾਂ ਆਦਿ ਵਿੱਚ ਗ੍ਰਸਤ ਹੋ ਕੇ ਪਰਮਪੁਰਖ ਨੂੰ ਭੁੱਲ ਜਾਂਦਾ ਹੈ। ਉਹ ਮਾਇਆ ਕਾਰਨ 'ਹਉਮੈ' ਦਾ ਰੋਗੀ ਹੋ ਜਾਂਦਾ ਹੈ। ਉਸ ਨੂੰ ਰੰਗ ਹੀ ਸਭ ਕੁਝ ਜਾਪਦਾ ਹੈ। ਇਹ ਹਉਮੈ ਹੀ ਉਸ ਨੂੰ ਆਵਾਗਵਣ ਵਿੱਚ ਰਖਦੀ ਹੈ। ਇਸ ਸਾਰੇ ਵਰਤਾਰੇ ਨੂੰ ਦੇਖ ਕੇ ਸਤਿਗੁਰੂ ਜੀ ਜੀਵ ਨੂੰ ਉਪਦੇਸ਼ ਦਿੰਦੇ ਹਨ—

*ਮਨਮੁਖ ਨਾਮ ਵਿਹੂਣਿਆਂ*
*ਰੰਗ ਕਸੁੰਭਾ ਦੇਖਿ ਨ ਭੁਲੁ॥*
*ਇਸ ਕਾ ਰੰਗੁ ਦਿਨ ਥੋੜਿਆ*
*ਛੋਛਾ ਇਸ ਦਾ ਮੁਲੁ॥*
*ਦੂਜੈ ਲਗੈ ਪਚਿ ਮੁਏ*
*ਮੂਰਖ ਅੰਧ ਗਵਾਰ॥*
*ਬਿਸਟਾ ਅੰਦਰਿ ਕੀਟ ਸੇ*
*ਪਇ ਪਚਹਿ ਵਾਰੋਵਾਰ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੭੫)

ਗੁਰਬਾਣੀ ਵਿੱਚ ਮਾਇਆ ਨੂੰ ਕਈ ਰੂਪਕਾਂ ਦੁਆਰਾ ਚਿਤਰਿਆ ਗਿਆ ਹੈ। ਕਬੀਰ ਜੀ ਨੇ ਇਸ ਨੂੰ ਸੁਹਾਗਣ ਕਿਹਾ ਹੈ ਪਰ ਹੈ ਵੇਸ਼ਵਾ ਜੋ ਭਗਤਾਂ ਨੂੰ ਛੱਡ ਕੇ ਸਾਰੇ ਸੰਸਾਰ ਦੇ ਜੀਵਾਂ ਨੂੰ ਭੋਗਦੀ ਹੈ। ਵੱਡੇ-ਵੱਡੇ ਦੇਵਤੇ ਵੀ ਉਸ ਦੀ ਮਾਰ ਤੋਂ ਨਹੀਂ ਬੱਚ ਸਕੇ। ਉਹਨਾਂ ਦੇ ਮਹਾਂਵਾਕ ਹਨ—

*ਸੋਹਾਗਨਿ ਕਿਰਪਨ ਕੀ ਪੂਤੀ॥*
*ਸੇਵਕ ਤਜਿ ਜਗਤ ਸਿਉ ਸੂਤੀ॥*
*ਸਾਧੂ ਕੈ ਠਾਢੀ ਦਰਬਾਰਿ॥*
*ਸਰਨਿ ਤੇਰੀ ਮੋ ਕਉ ਨਿਸਤਾਰਿ॥*
*ਸੋਹਾਗਨਿ ਹੈ ਅਤਿ ਸੁੰਦਰੀ॥*
*ਪਗ ਨੇਵਰ ਛਨਕ ਛਨਹਰੀ॥*
*ਜਉ ਲਗ ਪ੍ਰਾਨ ਤਊ ਲਗੁ ਸੰਗੇ॥*
*ਨਾਹਿ ਤ ਚਲੀ ਬੇਗਿ ਉਠਿ ਨੰਗੇ॥*
*ਸੋਹਾਗਨਿ ਭਵਨ ਤ੍ਰੈ ਲੀਆ॥*

*ਦਸ ਅਠ ਪੁਰਾਣ ਤੀਰਥ ਰਸ ਕੀਆ॥*
*ਬ੍ਰਹਮ ਬਿਸਨੁ ਮਹੇਸਰ ਬੇਧੇ॥*
*ਬਡੇ ਭੂਪਤਿ ਰਾਜੇ ਹੈ ਛੇਧੇ॥*
*ਸੋਹਾਗਨਿ ਉਰਵਾਰਿ ਨ ਪਾਰਿ॥*
*ਪਾਂਚ ਨਾਰਦ ਕੈ ਸੰਗ ਬਿਧਵਾਰਿ॥*
*ਪਾਂਚ ਨਾਰਦ ਕੈ ਮਿਟਵੇ ਫੂਟੇ॥*
*ਕਹੁ ਕਬੀਰ ਗੁਰ ਕਿਰਪਾ ਛੂਟੇ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੭੨)

ਪਰ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਮਾਇਆ ਨੂੰ ਕਰੂਰ ਇਸਤਰੀ ਦੇ ਰੂਪ ਵਿੱਚ ਚਿਤਰਿਆ ਹੈ, ਜਿਸ ਨੇ ਸਾਰੇ ਜਗਤ ਨੂੰ ਖਾ ਲਿਆ ਹੈ—

*ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰ॥*
*ਬੋਲੈ ਕਉੜਾ ਜਿਹਬਾ ਕੀ ਫੂੜਿ॥*
*ਸਦਾ ਭੂਖੀ ਪਿਰੁ ਜਾਨੈ ਦੂਰਿ॥ ੧॥*
*ਐਸੀ ਇਸਤ੍ਰੀ ਇਕਿ ਰਾਮਿ ਉਪਾਈ॥*
*ਉਨਿ ਸਭੁ ਜਗੁ ਖਾਇਆ*
*ਹਮ ਗੁਰਿ ਰਾਖੇ ਮੇਰੇ ਭਾਈ॥ ਰਹਾਉ॥*
*ਪਾਇ ਠਗਉਲੀ ਸਭੁ ਜਗੁ ਜੋਹਿਆ॥*
*ਬ੍ਰਹਮਾ ਬਿਸਨੁ ਮਹਾਦੇਉ ਮੋਹਿਆ॥*
*ਗੁਰਮੁਖਿ ਨਾਮਿ ਲਗੇ ਸੇ ਸੋਹਿਆ॥ ੨॥*
*ਵਰਤ ਨੇਮ ਕਰਿ ਥਾਕੇ ਪੁਨਹਚਰਨਾ॥*
*ਤਟ ਤੀਰਥ ਭਵੇ ਸਭ ਧਰਨਾ॥*
*ਸੇ ਉਬਰੇ ਜਿ ਸਤਿਗੁਰ ਕੀ ਸਰਨਾ॥ ੩॥*
*ਮਾਇਆ ਮੋਹਿ ਸਭੋ ਜਗੁ ਬਾਧਾ॥*
*ਹਉਮੈ ਪਚੈ ਮਨਮੁਖ ਮੂਰਾਖਾ॥*
*ਗੁਰ ਨਾਨਕ ਬਾਹ ਪਕਰਿ ਹਮ ਰਾਖਾ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੯੪)

ਤੇ ਕਬੀਰ ਜੀ ਇਸ ਪ੍ਰਬਲ ਸ਼ਕਤੀ ਨੂੰ ਸਪਣੀ ਵੀ ਆਖਦੇ ਹਨ, ਜਿਸ ਨੇ ਸਾਰੇ ਦੇਵਤਿਆਂ ਨੂੰ ਵੀ ਛਲ ਲਿਆ ਹੈ—

*ਸਰਪਨੀ ਤੇ ਊਪਰਿ ਨਹੀ ਬਲੀਆ॥*
*ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੮੦)

ਇਸ ਮਾਇਆ ਤੋਂ ਬਚਣ ਦਾ ਸਾਧਨ ਸਿਰਫ ਗੁਰ ਉਪਦੇਸ਼ ਨੂੰ ਦ੍ਰਿੜ ਕਰਕੇ ਨਾਮ ਜਪਣਾ ਹੀ ਹੈ। ਫਿਰ ਇਹ ਮਾਇਆ ਨਹੀਂ ਮੋਹੇਗੀ।

ਭਗਤ ਰਵਿਦਾਸ ਦੀ ਬਾਣੀ ਵਿੱਚ ਮਾਇਆ ਦਾ ਸਰੂਪ ਪਰੰਪਰਾ ਵਾਲਾ ਹੀ ਹੈ। ਆਪ ਦੱਸਦੇ ਹਨ ਕਿ ਇਹ ਸਰੀਰ ਮਿੱਟੀ ਦਾ ਪੁਤਲਾ ਹੈ, ਪਰ ਦੇਖੋ ਕਿਵੇਂ ਕਲੋਲਾਂ ਕਰਦਾ ਨੱਚਦਾ ਟੱਪਦਾ ਹੈ। ਦੌੜਿਆ ਫਿਰਦਾ ਹੈ। ਜੇ ਕਿਸੇ ਵਸਤੂ ਨੂੰ ਪ੍ਰਾਪਤ ਕਰ ਲੈਂਦਾ ਹੈ ਤਾਂ ਹਉਮੈਂ ਅੰਦਰ ਗਰਕ ਜਾਂਦਾ ਹੈ, ਪਰ ਜਦੋਂ ਮਾਇਆ ਹੱਥੋਂ ਨਿਕਲ ਜਾਂਦੀ ਹੈ ਤਾਂ ਫਿਰ ਰੋਣ ਲੱਗ ਪੈਂਦਾ ਹੈ। ਭਗਤ ਜੀ ਦੇ ਸ਼ਬਦਾਂ ਵਿੱਚ—

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤ ਹੈ॥੧॥ ਰਹਾਉ॥*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥*
*ਮਾਇਆ ਗਈ ਤਬ ਰੋਵਨੁ ਲਗਤੁ ਹੈ॥੧॥*
*ਮਨ ਬਚ ਕ੍ਰਮ ਰਸ ਕਸਹਿ ਲੁਭਾਨਾ॥*
*ਬਿਨਸਿ ਗਇਆ ਜਾਇ ਕਹੂੰ ਸਮਾਨਾ॥੨॥* (ਰਾਗ ਆਸਾ)

ਮਨ ਵਿਸ਼ਿਆਂ ਨੇ ਬੁਰੀ ਤਰ੍ਹਾਂ ਮੋਹਿਆ ਹੋਇਆ ਹੈ। ਜਿਵੇਂ ਖੂਹ ਦੇ ਡੱਡੂਆਂ ਨੂੰ ਦੇਸ਼ ਬਦੇਸ਼ ਦੀ ਸੋਝੀ ਨਹੀਂ ਹੁੰਦੀ। ਅਜਿਹੀ ਹਾਲਤ ਮਨ ਦੀ ਹੈ ਜੋ ਵਿਕਾਰਾਂ ਵਿੱਚ ਫਸਿਆ ਇਸ ਨੂੰ ਹੀ ਸੁਖ ਮੰਨੀ ਬੈਠਾ ਹੈ। ਮਾਇਆ ਕਾਰਨ ਬੁਧੀ ਮਲੀਨ ਹੋ ਜਾਂਦੀ ਹੈ ਜਿਸ ਕਾਰਨ ਪਰਮਾਤਮਾਂ ਦੀ ਗਤਿ ਮਿਤ ਦੀ ਸੋਝੀ ਨਹੀਂ ਪੈਂਦੀ। ਭਗਤ ਜੀ ਦੇ ਵਾਕ ਹਨ—

*ਕੂਪੁ ਭਰਿਓ ਜੈਸੇ ਦਾਦਿਰਾ*
*ਕਛੁ ਦੇਸੁ ਬਿਦੇਸੁ ਨ ਬੂਝ॥*
*ਐਸੇ ਮੇਰਾ ਮਨ ਬਿਖਿਆ ਬਿਮੋਹਿਆ*
*ਕਛੁ ਆਰਾ ਪਾਰੁ ਨ ਸੂਝ॥*

... ... ...

*ਮਲਨਿ ਭਈ ਮਤਿ ਮਾਧਵਾ*
*ਤੇਰੀ ਗਤਿ ਲਖੀ ਨ ਜਾਇ॥* (ਰਾਗ ਗਉੜੀ ਪੂਰਬੀ)

ਮਾਇਆ ਭਰਮ ਹੈ। ਭਰਮ ਦਾ ਅਰਥ ਜੋ ਅਸੀਂ ਸਮਝਦੇ ਹਾਂ ਉਹ ਨਹੀਂ। ਜਿਵੇਂ ਅੰਧੇਰੇ ਵਿੱਚ ਰੱਸੀ ਨੂੰ ਸੱਪ ਕਲਪਿਆ ਜਾਂਦਾ ਹੈ। ਜਿਵੇਂ ਸੁਪਨੇ ਵਿੱਚ ਰਾਜਾ ਆਪਣੇ ਆਪ ਨੂੰ ਭਿਖਾਰੀ ਦੇ ਰੂਪ ਵਿੱਚ ਦੇਖ ਕੇ ਦੁਖੀ ਹੁੰਦਾ ਹੈ ਪਰ ਅਸਲ ਵਿੱਚ ਉਹ ਰਾਜਾ ਹੀ ਹੈ। ਸੁਪਨਾ ਸਤਿ ਨਹੀਂ ਹੈ। ਭਗਤ ਜੀ ਇਸ ਸਾਰੇ ਪਸਾਰੇ ਨੂੰ ਮਾਇਆ ਜਵਿਤ ਆਖਦੇ ਹਨ—

*ਮਾਧਵੇ ਕਿਆ ਕਹੀਐ ਭ੍ਰਮੁ ਐਸਾ॥*
*ਜੈਸਾ ਮਾਨੀਐ ਹੋਇ ਨ ਤੈਸਾ॥ ੧॥ ਰਹਾਉ॥*
*ਨਰਪਤਿ ਏਕੁ ਸਿੰਘਾਸਨਿ ਸੋਇਆ*

*ਸੁਪਨੇ ਭਇਆ ਭਿਖਾਰੀ॥*
*ਅਛਤ ਰਾਜ ਬਿਛੁਰਤ ਦੁਖੁ ਪਾਇਆ*
*ਸੋ ਗਤਿ ਭਈ ਹਮਾਰੀ॥੨॥*
*ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ*
*ਅਬ ਕਛੁ ਮਰਮੁ ਜਨਾਇਆ॥*
*ਅਨਿਕ ਕਟਕ ਜੈਸੇ ਭੂਲ ਪਰੇ*
*ਅਬ ਕਹਤੇ ਕਹਨੁ ਨ ਆਇਆ॥* (ਰਾਗ ਸੋਰਠਿ)

ਇਹ ਮਨ ਮਾਇਆ ਹੱਥ ਵਿਕਿਆ ਪੰਜਾਂ ਵਿਕਾਰਾਂ ਵਿੱਚ ਗ੍ਰਸਤ ਕੁਕਰਮ ਕਰੀ ਜਾਂਦਾ ਹੈ। ਇਹ ਪੰਜ ਵਿਕਾਰ ਪਰਮਾਤਮਾਂ ਨਾਲੋਂ ਤੋੜਦੇ ਹਨ। ਇਹਨਾਂ ਕਾਰਨ ਪਰਮਾਤਮਾਂ ਤੇ ਜੀਵ ਵਿੱਚ ਪਲ ਪਲ ਵਿੱਥ ਵਧਦੀ ਜਾਂਦੀ ਹੈ। ਆਪ ਗੋਤਮ ਰਿਸ਼ੀ ਦੀ ਇਸਤਰੀ ਕਾਰਨ ਇੰਦਰ ਨੂੰ ਮਿਲੇ ਸਰਾਪ ਤੇ ਸ਼ਿਵ ਜੀ ਦੇ ਗੁੱਸੇ ਆਦਿ ਦੇ ਸੰਕੇਤ ਦੇ ਕੇ ਦੱਸਦੇ ਹਨ ਕਿ ਦੇਵਤਿਆਂ ਨੂੰ ਵੀ ਇਹਨਾਂ ਵਿਕਾਰਾਂ ਨੇ ਜਿੱਤ ਲਿਆ ਹੈ। ਭਗਤ ਜੀ ਦੇ ਸ਼ਬਦ ਹਨ—

*ਨਾਥ ਕਛੂਅ ਨ ਜਾਨਉ॥*
*ਮਨ ਮਾਇਆ ਕੈ ਹਾਥਿ ਬਿਕਾਨਉ॥੧॥ ਰਹਾਉ॥*
*ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥*
*ਹਮ ਕਹੀਅਤ ਕਲਿਜੁਗ ਕੇ ਕਾਮੀ॥੧॥*
*ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥*
*ਪਲੁ ਪਲੁ ਹਰਿ ਜੀ ਤੇ ਅੰਤਰ ਪਾਰਿਓ॥੨॥*
*ਜਤ ਦੇਖਉ ਤਤ ਦੁਖ ਕੀ ਰਾਸੀ॥*
*ਅਜੌਂ ਨ ਪਤ੍ਹਾਇ ਨਿਗਮ ਭਏ ਸਾਖੀ॥*
*ਗੋਤਮ ਨਾਰਿ ਉਮਾਪਤਿ ਸ੍ਵਾਮੀ॥*
*ਸੀਸੁ ਧਰਨਿ ਸਹਸ ਭਗ ਗਾਂਮੀ॥*
*ਇਨ ਦੂਤਨ ਖਲੁ ਬਧੁ ਕਰਿ ਮਾਰਿਓ॥*
*ਬਡੋ ਨਿਲਾਜੁ ਅਜਹੂ ਨਹੀ ਹਾਰਿਓ॥* (ਜੈਤਸਰੀ)

ਪਰ ਪਰਮਾਤਮਾਂ ਦਾ ਭਗਤ ਇਹਨਾਂ ਮਾਇਆ ਦੇ ਫੰਧਿਆਂ ਵਿੱਚ ਨਹੀਂ ਫਸਦਾ। ਉਹ ਨਿਰਲੇਪ ਰਹਿੰਦਾ ਹੈ।

*ਸੰਪਤਿ ਬਿਪਤਿ ਪਟਲ ਮਾਇਆ ਧਨੁ॥*
*ਤਾ ਮਹਿ ਮਗਨ ਹੋਤ ਨ ਤੇਰੋ ਜਨੁ॥* (ਆਸਾ)

ਇਹ ਮਾਇਆ ਦਾ ਪਰਦਾ ਸਾਰੇ ਜਗਤ ਦੇ ਜੀਵਾਂ 'ਤੇ ਪਿਆ ਹੋਇਆ ਹੈ ਜਿਸ ਕਾਰਨ ਉਹ ਪਰਮਾਤਮਾਂ ਨਾਲੋਂ ਟੁੱਟ ਕੇ ਕੁਕਰਮ ਕਰਦੇ ਅੰਤ ਦੁਰਗਤਿ ਨੂੰ

ਪ੍ਰਾਪਤ ਹੁੰਦੇ ਹਨ। ਭਗਤਾਂ ਨੂੰ ਪਰਮਾਤਮਾਂ ਨੇ ਇਸ ਮਾਇਆ ਤੋਂ ਰੱਖ ਲਿਆ ਹੈ—

*ਮੋਹ ਪਟਲ ਸਭੁ ਜਗਤੁ ਬਿਆਪਿਓ*
*ਭਗਤ ਨਹੀਂ ਸੰਤਾਪਾ॥* (ਰਾਗ ਸੋਰਠ)

ਭਗਤ ਤਾਂ ਮਾਇਆ ਨੂੰ ਨਕਾਰੀ ਕਰ ਦਿੰਦੇ ਹਨ, ਕਿਉਂਕਿ ਉਹ ਇਸ ਨੂੰ ਆਪਣੀ ਵੈਰਨ ਸਮਝਦੇ ਹਨ। ਕਬੀਰ ਜੀ ਦੇ ਸ਼ਬਦ ਹਨ—

*ਨਾਕਹੁ ਕਾਟੀ ਕਾਨਹੁ ਕਾਟੀ*
*ਕਾਟਿ ਕੂਟਿ ਕੈ ਡਾਰੀ॥*
*ਕਹੁ ਕਬੀਰ ਸੰਤਨ ਕੀ ਬੈਰਨਿ*
*ਤੀਨਿ ਲੋਕ ਕੀ ਪਿਆਰੀ॥* (ਆਸਾ)

ਭਗਤ ਰਵਿਦਾਸ ਜੀ ਇਸ ਮਾਇਆ ਤੋਂ ਬਚਣ ਲਈ ਉਪਾਅ ਦੱਸਦੇ ਹਨ। ਉਹ ਉਪਾਅ ਹੈ ਪਰਮਾਤਮਾਂ ਦੀ ਸਰਨ ਪੈ ਕੇ ਅਰਦਾਸਾਂ ਤੇ ਜੋਦੜੀਆਂ ਕਰਕੇ ਸਿਮਰਨ ਵਿੱਚ ਮਗਨ ਹੋ ਕੇ ਪਰਮਾਤਮਾਂ ਦੇ ਹੁਕਮ ਵਿੱਚ ਰਹਿਣਾ। ਆਪ ਆਪਣੀ ਬਾਣੀ ਵਿੱਚ ਕਈ ਥਾਈਂ ਪਰਮਾਤਮਾਂ ਦੀ ਸਰਨ ਪੈਣ ਤੇ ਆਪਣੀ ਗਤਿ ਲਈ ਅਰਦਾਸ ਕਰਦੇ ਹਨ; ਜਿਵੇਂ—

*ਕਹਿ ਰਵਿਦਾਸ ਕਹਾ ਕੈਸੇ ਕੀਜੈ॥*
*ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ॥* (ਜੈਤਸਰੀ)
*ਕਹਿ ਰਵਿਦਾਸ ਸਰਨਿ ਪ੍ਰਭ ਤੇਰੀ॥*
*ਜਿਉ ਜਾਨਹੁ ਤਿਉ ਕਰੁ ਗਤਿ ਮੇਰੀ॥* (ਸੂਹੀ)

# ਕਰਮ ਕਾਂਡ

ਪੁਰਾਤਨ ਸਮਿਆਂ ਤੋਂ ਧਾਰਮਕ ਰਹੁ ਰੀਤਾਂ ਚੱਲੀਆਂ ਆਉਂਦੀਆਂ ਹਨ। ਧਰਮ ਦੇ ਮਾਰਗ 'ਤੇ ਚਲ ਰਹੇ ਸਾਧਕ ਪਰਮਹਸਤੀ ਨੂੰ ਪ੍ਰਸੰਨ ਕਰਨ ਲਈ ਅਜਿਹੇ ਧਰਮ-ਕਰਮ ਕਰਦੇ ਸਨ ਜਿਸ ਨਾਲ ਉਹਨਾਂ ਨੂੰ ਉਸ ਅਪਾਰ ਨਿਰੰਜਨ ਦੀ ਥਹੁ ਪੈ ਸਕੇ ਤੇ ਉਸ ਦੀ ਖ਼ੁਸ਼ੀ ਪ੍ਰਾਪਤ ਕਰਕੇ ਪਰਮ ਪਦ ਦੀ ਪ੍ਰਾਪਤੀ ਹੋਵੇ। ਪਰ ਸਮੇਂ ਦੇ ਨਾਲ ਇਹ ਸਾਰੀਆਂ ਰਹੁਰੀਤਾਂ ਇਕ ਪਖੰਡ ਬਣ ਗਈਆਂ। ਇਹ ਰੂੜੀਮਤ ਕਰਮ ਕਾਂਡਾਂ ਨੂੰ ਭਗਤੀ ਲਹਿਰ ਸਮੇਂ ਰੱਦ ਕੀਤਾ ਗਿਆ ਤੇ ਇਹਨਾਂ ਤੋਂ ਛੁਟਕਾਰਾ ਪਵਾ ਕੇ ਗ਼ਰੀਬ ਨੂੰ ਵੀ ਭਗਤੀ ਕਰਨ ਲਈ ਰਾਹ ਖੋਲ੍ਹ ਦਿੱਤਾ ਗਿਆ।

ਵੇਦਾਂ ਦੇ ਸਮੇਂ ਤੋਂ ਇਹ ਕਰਮ ਕਾਂਡ ਅਰੰਭ ਹੋ ਗਏ। ਲੋਕ ਕੁਦਰਤ ਦੀਆਂ ਸ਼ਕਤੀਆਂ ਨੂੰ ਦੇਵਤੇ ਮੰਨ ਕੇ ਉਹਨਾਂ ਦੀ ਪੂਜਾ, ਮੰਤ੍ਰ, ਜਾਪ, ਨਮਸਕਾਰ ਤੇ ਬਲੀਦਾਨ ਆਦਿ ਦੇਕੇ ਕਰਦੇ ਤਾਂਕਿ ਇਹ ਦੇਵਤੇ ਉਹਨਾਂ 'ਤੇ ਪ੍ਰਸੰਨ ਰਹਿਣ। ਵੱਡੇ ਵੱਡੇ ਯੱਗ ਕੀਤੇ ਜਾਂਦੇ ਜਿਸ ਵਿੱਚ ਹਜ਼ਾਰਾਂ ਰੁਪਇਆਂ ਦੀ ਸਮੱਗਰੀ ਅਗਨੀ ਭੇਟ ਕੀਤੀ ਜਾਂਦੀ ਤੇ ਇਹ ਸਾਰਾ ਕੁਝ ਸੁਖ ਦੀ ਪ੍ਰਾਪਤੀ ਲਈ ਕੀਤਾ ਜਾਂਦਾ।

ਯੱਗ ਕਰਨ ਵਾਲੀ ਇਕ ਵਿਸ਼ੇਸ਼ ਜਮਾਤ ਪੈਦਾ ਹੋ ਗਈ ਜਿਸ ਨੂੰ ਬ੍ਰਾਹਮਣ ਆਖਿਆ ਜਾਂਦਾ ਹੈ। ਇਹਨਾਂ ਨੇ ਅਜਿਹੇ ਮੰਤ੍ਰ ਰਚੇ, ਵਿਧਾਨ ਬਣਾਏ ਤੇ ਲੋਕਾਂ ਨੂੰ ਡਰਾਇਆ ਕਿ ਕੋਈ ਵੀ ਯੱਗ ਬ੍ਰਾਹਮਣ ਦੀ ਹਾਜ਼ਰੀ ਬਿਨਾਂ ਪੂਰਾ ਨਹੀਂ ਹੋ ਸਕਦਾ। ਯੱਗ ਲਈ ਸ਼ੁੱਧ ਮੰਤ੍ਰ ਉਚਾਰਣ ਉੱਤੇ ਬਲ ਦਿੱਤਾ ਗਿਆ। ਇਹਨਾਂ ਯੱਗਾਂ ਵਿੱਚ ਪਸ਼ੂਆਂ ਦੀਆਂ ਬਲੀਆਂ ਦਿੱਤੀਆਂ ਜਾਂਦੀਆਂ ਸਨ। ਇਹ ਸਭ ਪੁੰਨ ਹੀ ਗਿਣਿਆ ਜਾਂਦਾ ਸੀ।

ਇਸ ਕਰਮ ਕਾਂਡ ਦੇ ਚੱਕਰ ਨੇ ਸਮੁੱਚੇ ਭਾਰਤ ਵਾਸੀਆਂ ਨੂੰ ਚਾਰ ਵੱਖ ਵੱਖ ਜਾਤੀਆਂ ਵਿੱਚ ਵੰਡ ਦਿੱਤਾ। ਪਹਿਲਾਂ ਇਹ ਜਾਤੀ ਵਡ ਕਰਮ 'ਤੇ ਆਧਾਰਿਤ ਸੀ ਪਰ ਬਾਅਦ ਵਿੱਚ ਜਨਮ 'ਤੇ ਆਧਾਰਿਤ ਹੋ ਗਈ। ਬ੍ਰਾਹਮਣ ਦਾ ਪੁੱਤਰ ਬ੍ਰਾਹਮਣ ਬਣਕੇ ਯੱਗ ਕਰਵਾਉਣ ਲੱਗਾ। ਆਪ. ਭਾਵੇਂ ਉਹ ਕਿਸੇ ਵੀ ਕਰਮ ਧਰਮ ਵਿੱਚ ਪੱਕਾ ਨਾ ਹੋਵੇ। ਬ੍ਰਾਹਮਣ ਨੇਂ ਯੱਗ ਕਰਨਾ ਕਰਵਾਉਣਾ, ਵੇਦ ਪੜ੍ਹਨੇ ਪੜ੍ਹਾਉਣੇ, ਵਿੱਦਿਆ ਦੇਣੀ ਆਦਿ ਉੱਤਮ ਭਾਂਤ ਦੇ ਕੰਮ ਆਪਣੇ ਜ਼ਿੰਮੇ ਲਏ ।

ਬ੍ਰਾਹਮਣ ਰੱਬ ਦਾ ਖ਼ਾਸ ਰਾਜਦੂਤ ਸਮਝਿਆ ਜਾਣ ਲੱਗ ਪਿਆ। ਬ੍ਰਾਹਮਣ ਆਪਣੇ ਮਨ ਆਈਆਂ ਕਰਨ ਲੱਗ ਪਿਆ ਤੇ ਉਸ ਨੇ ਬਾਕੀ ਚਾਰੇ ਜਾਤੀਆਂ ਆਪਣੀ ਸੇਵਾ ਲਈ ਪ੍ਰਸਤੁੱਤ ਕਰ ਲਈਆਂ।

ਪਰ ਸਭ ਤੋਂ ਮੰਦੀ ਦਸ਼ਾ ਗ਼ਰੀਬ ਸੂਦਰਾਂ ਦੀ ਸੀ ਜਿਹਨਾਂ ਨੂੰ ਹਰ ਪਾਸਿਓਂ ਤੰਗ ਕੀਤਾ ਜਾ ਰਿਹਾ ਸੀ। ਇਹਨਾਂ ਦਾ ਕੰਮ ਸਿਰਫ ਤਿੰਨ ਜਾਤੀਆਂ ਦੀ ਸੇਵਾ ਕਰਨਾ ਸੀ। ਇਸ ਜਾਤੀ 'ਤੇ ਬੜੇ ਹੀ ਜ਼ੁਲਮ ਕੀਤੇ ਗਏ। ਸਿਮਰਤੀਆਂ ਵਿੱਚ ਸ਼ੂਦਰ ਬਾਰੇ ਬੜਾ ਕੁਝ ਲਿਖਿਆ ਮਿਲਦਾ ਹੈ; ਜਿਵੇਂ ਸ਼ੂਦਰ ਕਿਸੇ ਵੀ ਹਾਲਤ ਵਿੱਚ ਧਨ ਦੌਲਤ ਜਮ੍ਹਾਂ ਨਹੀਂ ਕਰ ਸਕਦਾ ਕਿਉਂਕਿ ਇਸ ਨਾਲ ਬ੍ਰਾਹਮਣ ਨੂੰ ਕਸ਼ਟ ਪਹੁੰਚਦਾ ਹੈ। ਸ਼ੂਦਰਾਂ ਨੂੰ, ਚੰਡਾਲਾਂ ਨੂੰ ਅਤਿਅੰਤ ਨੀਚ ਤੇ ਘਿਰਣਾਯੋਗ ਦੱਸਿਆ ਗਿਆ ਹੈ। ਕੋਈ ਵੀ ਉਹਨਾਂ ਦੇ ਹੱਥੋਂ ਪਾਣੀ ਤੱਕ ਨਹੀਂ ਪੀ ਸਕਦਾ ਸੀ ਤੇ ਜਿਸ ਖੂਹ ਦਾ ਪਾਣੀ ਉਹ ਪੀਂਦੇ ਸਨ ਉਸ ਖੂਹ 'ਤੇ ਜਾਣਾ ਵੀ ਪਾਪ ਹੀ ਸਮਝਿਆ ਜਾਣ ਲੱਗਾ। ਇਹੀ ਕਾਰਨ ਹੈ ਕਿ ਇਹਨਾਂ ਬ੍ਰਾਹਮਣਾਂ ਨੇ ਸ਼ੂਦਰਾਂ ਨੂੰ ਨਗਰ ਵਿੱਚ ਰਹਿਣ ਦੀ ਆਗਿਆ ਨਹੀਂ ਦਿੱਤੀ। ਇਹ ਗ਼ਰੀਬ ਸ਼ਹਿਰ ਜਾਂ ਪਿੰਡ ਦੇ ਬਾਹਰ ਘਟੀਆ ਥਾਂ 'ਤੇ ਵਸਦੇ। ਦੂਜੀਆਂ ਜਾਤਾਂ ਨੂੰ ਸ਼ੂਦਰ ਨਾਲ ਯਾਤ੍ਰਾ ਕਰਨ ਦੀ ਵੀ ਮਨਾਹੀ ਸੀ। ਕੌਟਲਿਆ ਅਨੁਸਾਰ ਜੇਕਰ ਕੋਈ ਸ਼ੂਦਰ ਆਪਣੇ ਆਪ ਨੂੰ ਬ੍ਰਾਹਮਣ ਅਖਵਾਏ ਤਾਂ ਉਸਨੂੰ ਜ਼ਹਿਰ ਦੁਆਰਾ ਉਸ ਦੀਆਂ ਅੱਖਾਂ ਕੱਢੇ ਜਾਣ ਦਾ ਦੰਡ ਮਿਲਣਾ ਚਾਹੀਦਾ ਹੈ ਜਾਂ ਅੱਠ ਹਜ਼ਾਰ ਸਿੱਕੇ ਉਸਨੂੰ ਆਰਥਕ ਦੰਡ ਦੇ ਰੂਪ ਵਿੱਚ ਦੇਣੇ ਚਾਹੀਦੇ ਹਨ। ਜੇਕਰ ਉਹ ਜਾਣ ਬੁਝ ਕੇ ਕਿਸੇ ਬ੍ਰਾਹਮਣੀ ਨਾਲ ਭੋਗ ਕਰ ਲਵੇ ਤਾਂ ਉਸਨੂੰ ਅੱਗਨੀ ਭੇਟ ਕੀਤਾ ਜਾਣਾ ਚਾਹੀਦਾ ਹੈ। ਜੇਕਰ ਉਹ ਕਿਸੇ ਬ੍ਰਾਹਮਣ ਦਾ ਮਖ਼ੌਲ ਉਡਾਵੇ ਜਾਂ ਕੋਈ ਸਰੀਰਕ ਨੁਕਸਾਨ ਪਹੁੰਚਾਵੇ ਤਾਂ ਉਸ ਦੇ ਅੰਗ ਕੱਟ ਦੇਣੇ ਚਾਹੀਦੇ ਹਨ। ਅਜਿਹੀਆਂ ਕਰੂਰ ਸਜ਼ਾਵਾਂ ਇਹਨਾਂ ਗ਼ਰੀਬਾਂ ਲਈ ਨਿਸਚਿਤ ਸਨ।

ਇਹ ਕੋਈ ਧਰਮ ਕਰਮ ਨਹੀਂ ਕਰ ਸਕਦੇ ਸਨ। ਜੇਕਰ ਕਿਸੇ ਸ਼ੂਦਰ ਦੇ ਕੰਨ ਵਿੱਚ ਵੇਦ ਮੰਤਰ ਪੈ ਜਾਵੇ ਤਾਂ ਉਸ ਦੇ ਕੰਨਾਂ ਵਿੱਚ ਸਿੱਕਾ ਢਾਲ ਦਿੱਤਾ ਜਾਂਦਾ ਸੀ। ਸ਼ੂਦਰ ਵਿਚਾਰੇ ਤਾਂ ਇੰਨੇ ਹੀਣੇ ਕਰ ਦਿੱਤੇ ਗਏ ਕਿ ਇਹਨਾਂ ਨੂੰ ਹੁਕਮ ਸੀ ਕਿ ਆਪਣੀ ਆਮਦ ਦੀ ਖ਼ਬਰ ਦਿਓ ਤਾਂ ਕਿ ਕਿਸੇ ਹੋਰ ਜਾਤੀ ਦੇ ਬੰਦੇ 'ਤੇ ਪਰਛਾਵਾਂ ਨਾ ਪੈ ਜਾਵੇ ਜਾਂ ਨਾਲ ਛੂਹ ਨਾ ਜਾਵੇ। ਜੇਕਰ ਕਿਧਰੇ ਅਜਿਹਾ ਹੋ ਹੀ ਜਾਂਦਾ ਸੀ ਤਾਂ ਉਹ ਵਿਅਕਤੀ ਜਿਸ ਨਾਲ ਸ਼ੂਦਰ ਛੂਹ ਜਾਂਦਾ ਸੀ ਜਾਂ ਜਿਸ 'ਤੇ ਪਰਛਾਵਾਂ ਪੈ ਜਾਂਦਾ ਸੀ, ਉਸ ਨੂੰ ਸਮੇਤ ਕਪੜੇ ਇਸ਼ਨਾਨ ਕਰਨਾ ਪੈਂਦਾ ਸੀ ਜਾਂ ਵਰਤ ਆਦਿ ਰਖ ਕੇ ਸ਼ੁੱਧ ਹੋਣਾ ਪੈਂਦਾ ਸੀ। ਗੱਲ ਕੀ, ਇਸ ਜਾਤਪਾਤ ਦੇ ਚੱਕਰ ਨੇ ਘਟੋ ਘੱਟ ਸ਼ੂਦਰਾਂ ਲਈ ਜੀਣਾ ਹਰਾਮ ਕਰ ਦਿੱਤਾ ਸੀ।

ਭਗਤੀ ਅੰਦੋਲਨ ਵਿੱਚ ਸਭ ਤੋਂ ਵਧੀਆ ਗੱਲ ਇਹ ਹੋਈ ਕਿ ਭਗਤ ਜਨਾਂ ਨੇ ਬ੍ਰਾਹਮਣ ਦੇ ਕਰਮ ਧਰਮ ਤੇ ਜਾਤੀ ਨੂੰ ਬੁਰੀ ਤਰ੍ਹਾਂ ਲਲਕਾਰਿਆ ਤੇ ਇਸ ਦਾ ਵਿਰੋਧ ਕੀਤਾ। ਇਹਨਾਂ ਦੀ ਪਖੰਡਬਾਜ਼ੀ ਤੇ ਮਿਥਿਆਚਾਰ ਨੂੰ ਬੁਰੀ ਤਰ੍ਹਾਂ ਲਲਕਾਰਿਆ ਤੇ ਆਪਣੀ ਆਵਾਜ਼ ਇੰਨੀ ਬੁਲੰਦ ਕੀਤੀ ਕਿ ਬ੍ਰਾਹਮਣਾਂ ਨੂੰ ਲੰਮੇ ਹੱਥੀਂ ਲਿਆ। ਸਭ ਤੋਂ ਪਹਿਲਾਂ ਸਾਰੇ ਮਾਨਵਾਂ ਨੂੰ ਬਰਾਬਰ ਮੰਨਿਆ ਤੇ ਜਾਤ ਪਾਤ ਦੀ ਵੰਡ ਨੂੰ ਅਸਵੀਕਾਰ ਕੀਤਾ। ਭਗਤਾਂ ਤੇ ਸਤਿਗੁਰੂ ਜੀਆਂ ਨੇ ਆਪਣੀ ਬਾਣੀ ਵਿੱਚ ਕਈ ਥਾਈਂ ਇਕ ਮਿੱਥਿਆ ਮੋਹ ਦੀ ਭਾਵਨਾ 'ਤੇ ਕਾਰੀ ਸੱਟ ਮਾਰੀ। ਲਓ ਕੁਝ ਉਦਾਹਰਣਾਂ ਦੇਖੋ—

*ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥*
*ਬਾਮਨ ਕਹਿ ਕਹਿ ਜਨਮੁ ਮਤ ਖੋਏ॥੧॥ ਰਹਾਉ॥*
*ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥*
*ਤਉ ਆਨ ਬਾਟ ਕਾਹੇ ਨਹੀਂ ਆਇਆ॥*
*ਤੁਮ ਕਤ ਬ੍ਰਾਹਮਣ ਹਮ ਕਤ ਸੂਦ॥*
*ਹਮ ਕਤ ਲੋਹੂ ਤੁਮ ਕਤ ਦੂਧ॥*
*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥*
*ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥* (ਗਉੜੀ ਕਬੀਰ ਜੀ)

*—ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥*
*ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥*
(ਗਉੜੀ ਮਹਲਾ ੧)

*—ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥*
*ਇਸੁ ਗਰਬ ਤੇ ਚਲਹਿ ਬਹੁਤ ਬਿਕਾਰਾ॥੧॥ ਰਹਾਉ॥*
*ਚਾਰੇ ਵਰਨ ਆਖੈ ਸਭੁ ਕੋਈ॥*
*ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ॥* (ਰਾਗ ਭੈਰੋ ਮਹਲਾ ੩)

*—ਬ੍ਰਹਮਨ ਬੈਸ ਸੂਦ ਅਰ ਖ੍ਹਤ੍ਰੀ*
*ਡੋਮ ਚੰਡਾਰ ਮਲੇਛ ਮਨ ਸੋਇ॥*
*ਹੋਇ ਪੁਨੀਤ ਭਗਵੰਤ ਭਜਨ ਤੇ*
*ਆਪੁ ਤਾਰਿ ਤਾਰੇ ਕੁਲ ਦੋਇ॥*

... ... ... ...

*ਪੰਡਤਿ ਸੂਰ ਛਤ੍ਰਪਤਿ ਰਾਜਾ*
*ਭਗਤ ਬਰਾਬਰਿ ਅਉਰ ਨ ਕੋਇ॥*
(ਬਿਲਾਵਲੁ ਭਗਤ ਰਵਿਦਾਸ ਜੀ)

ਅਤੇ ਭਗਤ ਰਵਿਦਾਸ ਜੀ ਨੇ ਤਾਂ ਆਪਣੀ ਬਾਣੀ ਵਿੱਚ ਬੜੇ ਮਾਨ ਨਾਲ ਆਪਣੀ ਜਾਤ ਦਾ ਜ਼ਿਕਰ ਕੀਤਾ ਹੈ। ਕਿਉਂਕਿ 'ਨੀਚ ਜਾਤ ਹਰਿ ਜਪਦਿਆਂ ਉਤਮ ਪਦਵੀ ਪਾਈ' ਹੈ। ਤੇ ਆਪਣੀ ਸਾਧਨਾ ਕਾਰਨ ਅਜਿਹੀ ਉਚ ਆਤਮਕ ਅਵਸਥਾ ਨੂੰ ਪ੍ਰਾਪਤ ਕੀਤਾ ਕਿ ਬਨਾਰਸ ਦੇ ਬ੍ਰਾਹਮਣ ਵੀ ਡੰਡਉਤਾਂ ਕਰਨ ਲੱਗ ਪਏ। ਲਓ ਕੁਝ ਉਦਾਹਰਣਾ ਦੇਖੋ—

*—ਕਹਿ ਰਵਿਦਾਸ ਖਲਾਸ ਚਮਾਰਾ॥* (ਗਉੜੀ)

*—ਰਾਜਾ ਰਾਮ ਕੀ ਸੇਵ ਨ ਕੀਨੀ*
*ਕਹਿ ਰਵਿਦਾਸ ਚਮਾਰਾ॥* (ਆਸਾ)

*—ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ॥ ਰਹਾਉ॥*

... ... ... ...

*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥* (ਮਲਾਰ)

ਭਗਤ ਰਵਿਦਾਸ ਜੀ ਨੇ ਆਤਮਸ਼ੁਧੀ 'ਤੇ ਜ਼ਿਆਦਾ ਬਲ ਦਿੱਤਾ ਹੈ। ਆਪਨੇ ਦੱਸਿਆ ਹੈ ਕਿ ਦਿਖਾਵੇ ਦੇ ਕਰਮ ਸਭ ਨਿਸਫਲ ਹਨ ਜੇਕਰ ਅਸੀਂ ਅੰਦਰੋਂ ਮੈਲ ਭਰੇ ਤੇ ਨਿੰਦਕ ਹਾਂ। ਧਰਮ ਦਾ ਕਾਰਜ ਜੀਵਨ ਨੂੰ ਸੱਚਾ ਤੇ ਸੁੱਚਾ ਬਣਾਉਣਾ ਹੈ ਨਾਕਿ ਬਸ ਦਿਖਾਵੇ ਦੇ ਧਰਮੀ ਬਣਨਾ। ਆਪ ਨੇ ਹੇਠ ਲਿਖੇ ਸ਼ਬਦ ਵਿੱਚ ਦੱਸਿਆ ਹੈ ਕਿ ਸਾਧ ਦੇ ਨਿੰਦਕ ਦੇ ਸਾਰੇ ਕਰਮ ਧਰਮ ਬੇਅਰਥ ਤੇ ਅਜਾਈਂ ਜਾਂਦੇ ਹਨ ਤੇ ਉਹ ਨਰਕ ਦਾ ਭਾਗੀ ਬਣਦਾ ਹੈ। ਇਸ ਲਈ ਆਤਮ ਸਾਧਨਾ ਕਰਨੀ ਚਾਹੀਦੀ ਹੈ ਨਾ ਕਿ ਨਿੰਦਾ ਕਰਕੇ ਨਰਕ ਵਿੱਚ ਥਾਂ ਰੀਜ਼ਰਵ ਕਰਵਾਉਣੀ ਚਾਹੀਦੀ ਹੈ।

*ਜੇ ਓਹੁ ਅਠਸਠਿ ਤੀਰਥ ਨਾਵੈ॥*
*ਜੇ ਓਹੁ ਦੁਆਦਸ ਸਿਲਾ ਪੂਜਾਵੈ॥*
*ਜੇ ਓਹੁ ਕੂਪ ਤਟਾ ਦੇਵਾਵੈ॥*
*ਕਰੈ ਨਿੰਦ ਸਭ ਬਿਰਥਾ ਜਾਵੈ॥ ੧॥*
*ਸਾਧ ਕਾ ਨਿੰਦਕੁ ਕੈਸੇ ਤਰੈ॥*
*ਸਰਪਰ ਜਾਨਹੁ ਨਰਕ ਹੀ ਪਰੈ॥੧॥ ਰਹਾਉ ॥*
*ਜੇ ਓਹੁ ਗ੍ਰਹਨ ਕਰੈ ਕੁਲਖੇਤਿ॥*
*ਅਰਪੈ ਨਾਰਿ ਸੀਗਾਰ ਸਮੇਤਿ॥*

... ... ... ...

... ... ... ...

*ਨਿੰਦਕੁ ਸੋਧਿ ਸਾਧ ਬੀਚਾਰਿਆ॥*

*ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ॥* (ਰਾਗ ਗੌਂਡ)

ਆਪਨੇ ਪ੍ਰਸ਼ਨੋਤਰੀ ਸ਼ੈਲੀ ਵਿੱਚ ਇਸ ਮਾਮਲੇ 'ਤੇ ਵਿਚਾਰ ਕੀਤਾ ਹੈ ਕਿ ਕਿਹੜੇ ਕਰਮ ਨਾਲ ਮੁਕਤੀ ਮਿਲ ਸਕਦੀ ਹੈ ? ਤੇ ਨਿਰਣਾ ਇਹੀ ਦਿੱਤਾ ਹੈ ਕਿ ਸਿਰਫ਼ ਪਰਮਾਤਮਾਂ ਦਾ ਨਾਮ ਹੀ ਮੁਕਤੀ ਦਾਤਾ ਹੈ। ਬਾਕੀ ਸਾਰੇ ਧਰਮ ਕਰਮ ਐਵੇਂ ਪਖੰਡ ਹੀ ਹਨ।

ਪਸ਼ਨ ਹੈ :—

*ਪਾਰੁ ਕੈਸੈ ਪਾਇਬੋ ਰੇ ॥*

*ਮੋ ਸਉ ਕੋਊ ਨ ਕਹੈ ਸਮਝਾਇ॥*

*ਜਾ ਤੇ ਆਵਾ ਗਵਨੁ ਬਿਲਾਇ॥੧॥ਰਹਾਉ॥*

*ਬਹੁ ਬਿਧਿ ਧਰਮ ਨਿਰੂਪੀਐ*

*ਕਰਤਾ ਦੀਸੈ ਸਭ ਲੋਇ॥*

*ਕਵਨ ਕਰਮ ਤੇ ਛੂਟੀਐ*

*ਜਿਹ ਸਾਧੇ ਸਭ ਸਿਧਿ ਹੋਇ॥*

... ... ... ...

*ਬਾਹਰ ਉਦਕਿ ਪਖਾਰੀਐ*

*ਘਟ ਭੀਤਰਿ ਬਿਬਿਧਿ ਬਿਕਾਰ॥*

*ਸੁਧ ਕਵਨ ਪਰ ਹੋਇਬੋ*

*ਸੁਚ ਕੁੰਚਰ ਬਿਧਿ ਬਿਉਹਾਰ॥*

*ਉੱਤਰ ਹੈ—*

*ਰਵਿ ਪ੍ਰਗਾਸ ਰਜਨੀ ਜਥਾ ਗਤਿ*

*ਜਾਨਤ ਸਭ ਸੰਸਾਰ॥*

*ਪਾਰਸ ਮਾਨੋ ਤਾਬੋ ਛੁਏ*

*ਕਨਕ ਹੋਤ ਨਹੀਂ ਬਾਰ॥*

*ਪਰਮ ਪਰਸ ਗੁਰੁ ਭੇਟੀਐ*

*ਪੂਰਬ ਲਿਖਤ ਲਿਲਾਟ॥*

*ਉਨਮਨ ਮਨ ਮਨ ਹੀ ਮਿਲੇ*

*ਛੁਟਕਤ ਬਜਰ ਕਪਾਟ॥*

*ਭਗਤਿ ਜੁਗਤਿ ਮਤਿ ਸਤਿ ਕਰੀ*

*ਭ੍ਰਮ ਬੰਧਨ ਕਾਟਿ ਬਿਕਾਰ॥*

*ਸੋਈ ਬਸਿ ਰਸਿ ਮਨ ਮਿਲੇ*
*ਗੁਨ ਨਿਰਗੁਨ ਏਕ ਬਿਚਾਰ॥* (ਗਉੜੀ ਬੈਰਾਗਣਿ)

ਪੂਜਾ ਕਰਨ ਲਈ ਦੇਵਤਿਆਂ ਜਾਂ ਪਰਮਾਤਮਾਂ ਨੂੰ ਕਈ ਪ੍ਰਕਾਰ ਦੇ ਪਦਾਰਥ ਚੜ੍ਹਾਏ ਜਾਂਦੇ ਸਨ। ਠਾਕਰਾਂ ਨੂੰ ਇਸ਼ਨਾਨ ਕਰਵਾਇਆ ਜਾਂਦਾ ਤੇ ਪਦਾਰਥਾਂ ਦਾ ਭੋਗ ਲਗਾਇਆ ਜਾਂਦਾ। ਸੁੱਚ ਦਾ ਖ਼ਾਸ ਖ਼ਿਆਲ ਰਖਿਆ ਜਾਂਦਾ ਪਰ ਭਗਤ ਜੀ ਨੇ ਇਸ ਅਖੌਤੀ ਸੁੱਚ ਦਾ ਖ਼ੂਬ ਮੌਜੂ ਉਡਾਇਆ ਦੇ ਦੱਸਿਆ ਕਿ ਦੁੱਧ ਪਹਿਲਾਂ ਵੱਛੇ ਨੇ ਜੂਠਾ ਕੀਤਾ ਹੁੰਦਾ ਹੈ। ਫੁੱਲ ਭਵਰੇ ਨੇ ਤੇ ਪਾਣੀ ਮਛਲੀ ਨੇ, ਇਸ ਤਰ੍ਹਾਂ ਸੱਚੀ ਭੇਟ ਤਾਂ ਆਪਦਾ ਤਨ ਮਨ ਹੈ। ਇਸ ਤਰ੍ਹਾਂ ਕਰਨ ਨਾਲ ਪਰਮਾਤਮਾਂ ਦੀ ਪ੍ਰਾਪਤੀ ਹੁੰਦੀ ਹੈ। ਆਪ ਲਿਖਦੇ ਹਨ—

*ਦੂਧੁ ਤ ਬਛਰੈ ਥਨਹੁ ਬਿਟਾਰਿਓ॥*
*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥੧॥*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥*
*ਅਵਰੁ ਨ ਫੂਲੁ ਅਨੂਪੁ ਨ ਪਾਵਉ॥੧॥ ਰਹਾਉ॥*
*ਮੈਲਾਗਰ ਬੇਰ੍ਹੇ ਹੈ ਭੁਇਅੰਗਾ॥*
*ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥*
... ... ... ...
*ਤਨੁ ਮਨੁ ਅਰਪਉ ਪੂਜ ਚਰਾਵਉ॥*
*ਗੁਰ ਪਰਸਾਦਿ ਨਿਰੰਜਨ ਪਾਵਉ॥੪॥*
*ਪੂਜਾ ਅਰਚਾ ਆਹਿ ਨ ਤੋਰੀ॥*
*ਕਹਿ ਰਵਿਦਾਸ ਕਵਨ ਗਤਿ ਮੋਰੀ॥* (ਗੂਜਰੀ)

ਇਸ ਤਰ੍ਹਾਂ ਪੰਡਤ ਲੋਕ ਥਾਲ ਵਿੱਚ ਦੀਵੇ ਬਾਲ ਕੇ ਧੂਪ ਧੁਖਾ ਕੇ ਹੋਰ ਬੜੀਆਂ ਅਜਿਹੀਆਂ ਵਿਧੀਆਂ ਨਾਲ ਆਰਤੀ ਕਰਦੇ ਸਨ। ਫੁੱਲਾਂ ਦੀ ਬਰਖਾ ਕਰਦੇ ਤੇ ਇਸ ਵਿਧੀ ਨਾਲ ਪਰਮਾਤਮਾਂ ਜਾਂ ਦੇਵਤੇ ਨੂੰ ਪ੍ਰਸੰਨ ਕਰਦੇ ਪਰ ਭਗਤਾਂ ਨੇ ਇਸ ਸਾਰੀ ਵਿਧੀ ਦਾ ਖੰਡਨ ਕੀਤਾ ਤੇ ਆਪਣਾ ਮੌਲਿਕ ਸੰਕਲਪ ਪੇਸ਼ ਕੀਤਾ। ਗੁਰੂ ਨਾਨਕ ਦੇਵ ਜੀ ਜਦੋਂ ਹਰਿਦਵਾਰ ਗਏ ਤਾਂ ਆਪਨੇ ਪੰਡਤਾਂ ਦੀ ਆਰਤੀ ਤੋਂ ਮਗਰੋਂ ਸ਼ਬਦ ਉਚਾਰਨ ਕੀਤਾ ਜਿਸ ਵਿੱਚ ਦੱਸਿਆ ਕਿ ਸਗਲੀ ਬਨਸਪਤੀ ਉਸ ਪਰਮ ਪੁਰਖ ਦੀ ਆਰਤੀ ਕਰ ਰਹੀ ਹੈ—

*ਗਗਨ ਮੈ ਥਾਲੁ ਰਵਿ ਚੰਦੁ ਦੀਪਕ*
*ਬਨੇ ਤਾਰਿਕਾ ਮੰਡਲ ਜਨਕ ਮੋਤੀ॥*
*ਧੂਪ ਮਲਆਨਲੋ ਪਵਣੁ ਚਵਰੋ ਕਰੇ*
*ਸਗਲ ਬਨਰਾਇ ਫੂਲੰਤ ਜੋਤੀ॥੧॥*

*ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ॥*
*ਅਨਹਤਾ ਸਬਦ ਵਾਜੰਤ ਭੇਰੀ॥੧॥ਰਹਾਉ॥*(ਧਨਾਸਰੀ ਮਹਲਾ ੧)

ਇਸ ਤਰ੍ਹਾਂ ਕਬੀਰ ਜੀ, ਸੈਣ ਤੇ ਧੰਨਾ ਜੀ ਆਦਿ ਭਗਤਾਂ ਨੇ ਆਰਤੀ ਦੀ ਪਰਮਪਰਾਗਤ ਵਿਧੀ ਨੂੰ ਅਸਵੀਕਾਰ ਕੀਤਾ। ਭਗਤ ਰਵਿਦਾਸ ਜੀ ਨੇ ਜੋ ਆਰਤੀ ਕੀਤੀ ਉਸਨੂੰ ਉਹ ਬੜੇ ਸੁੰਦਰ ਸ਼ਬਦਾਂ ਵਿੱਚ ਅੰਕਿਤ ਕਰਦੇ ਹਨ ਤੇ ਦੱਸਦੇ ਹਨ ਕਿ ਪਰਮਾਤਮਾਂ ਦਾ ਨਾਮ ਹੀ ਆਰਤੀ ਹੈ, ਬਾਕੀ ਸਭ ਝੂਠੇ ਪਸਾਰੇ ਹਨ—

*ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥*
*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥੧॥ ਰਹਾਉ॥*
*ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ॥*
*ਨਾਮੁ ਤੇਰਾ ਕੇਸਰੋ ਲੇ ਛਿਟਕਾਰੇ॥*
*ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ*
*ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥੧॥*
*ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ*
*ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥*
*ਨਾਮ ਤੇਰੇ ਕੀ ਜੋਤਿ ਲਗਾਈ*
*ਭਇਓ ਉਜਿਆਰੋ ਭਵਨ ਸਗਲਾਰੇ॥*
*ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ*
*ਭਾਰ ਅਠਾਰਹ ਸਗਲ ਜੂਠਾਰੇ॥*
*ਤੇਰੋ ਕੀਆ ਤੁਝਹਿ ਕਿਆ ਅਰਪਉ*
*ਨਾਮੁ ਤੇਰਾ ਤੁਹੀ ਚਵਰ ਢੋਲਾਰੇ॥*
*ਦਸ ਅਠਾ ਅਠਸਠੇ ਚਾਰੇ ਖਾਣੀ*
*ਇਹੈ ਵਰਤਣਿ ਹੈ ਸਗਲ ਸੰਸਾਰੇ॥*
*ਕਹੈ ਰਵਿਦਾਸੁ ਨਾਮੁ ਤੇਰੋ ਆਰਤੀ*
*ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥* (ਧਨਾਸਰੀ)

ਭਗਤ ਰਵਿਦਾਸ ਜੀ ਨੇ ਦੱਸਿਆ ਹੈ ਕਿ ਪਰਮਾਤਮਾਂ ਦੀ ਭਗਤੀ ਬਿਨਾਂ ਹੋਰ ਸਾਰੇ ਧਰਮ ਕਰਮ ਬੇਅਰਥ ਹੀ ਹਨ। ਜਿਹਨਾਂ ਪਾਪੀਆਂ ਨੇ ਪਰਮਾਤਮਾਂ ਦਾ ਨਾਮ ਜਪਿਆ ਉਹਨਾਂ ਦਾ ਪਾਰ ਉਤਾਰਾ ਹੋ ਗਿਆ। ਇਸ ਲਈ ਨਾਮ ਹੀ ਸਾਰਿਆਂ ਦਾ ਸਰਦਾਰ ਹੈ। ਆਪਦੇ ਮਹਾਂ ਵਾਕ ਹਨ—

*ਖਟੁ ਕਰਮ ਕੁਲ ਸੰਜੁਗਤੁ ਹੈ*
*ਹਰਿ ਭਗਤਿ ਹਿਰਦੈ ਨਾਹਿ॥*
*ਚਰਨਾਰਬਿੰਦ ਨ ਕਥਾ ਭਾਵੈ*
*ਸੁਪਚ ਤੁਲਿ ਸਮਾਨਿ॥*

*ਰੇ ਚਿਤ ਚੇਤਿ ਚੇਤ ਅਚੇਤ॥*
*ਕਾਹੇ ਨ ਬਾਲਮੀਕਹਿ ਦੇਖ॥*
*ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ*
*ਰਾਮ ਭਗਤ ਬਿਸੇਖ॥੧॥ ਰਹਾਉ॥*
*ਸੁਆਨ ਸਤ੍ਰੁ ਅਜਾਤ ਸਭ ਤੇ*
*ਕ੍ਰਿਸ੍ਨ ਲਾਵੈ ਹੇਤੁ॥*
*ਲੋਗੁ ਬਪੁਰਾ ਕਿਆ ਸਰਾਹੈ*
*ਤੀਨਿ ਲੋਕ ਪ੍ਰਵੇਸ॥*
*ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ*
*ਗਏ ਹਰਿ ਕੈ ਪਾਸਿ॥*
*ਐਸੇ ਦੁਰਮਤਿ ਨਿਸਤਰੇ*
*ਤੂ ਕਿਉ ਨ ਤਰਹਿ ਰਵਿਦਾਸ॥* (ਰਾਗ ਕੇਦਾਰਾ)

ਇਸ ਲਈ ਭਗਤ ਰਵਿਦਾਸ ਨੇ ਸਾਰੇ ਦਿਖਾਵੇ, ਫੋਕਟ ਕਰਮ ਧਰਮ ਛੱਡ ਕੇ ਪਰਮਾਤਮਾਂ ਦੇ ਨਾਮ ਸਿਮਰਨ ਨੂੰ ਮਹੱਤਤਾ ਦਿੱਤੀ ਹੈ ਤੇ ਦੱਸਿਆ ਹੈ ਕਿ ਹਰਿ ਹਰਿ ਕਰਨ ਨਾਲ ਪਾਰ ਉਤਾਰਾ ਹੋ ਜਾਂਦਾ ਹੈ ਤੇ ਸਾਰੇ ਸੰਕਟਾਂ ਤੋਂ ਮੁਕਤੀ ਮਿਲ ਜਾਂਦੀ ਹੈ। ਨਰਕ ਤੋਂ ਛੁਟਕਾਰਾ ਹੋ ਜਾਂਦਾ ਹੈ। ਆਪਦੇ ਸ਼ਬਦ ਹਨ—

*ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥*
*ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥੧॥ ਰਹਾਉ॥*
*ਹਰਿ ਕੇ ਨਾਮ ਕਬੀਰ ਉਜਾਗਰ॥*
*ਜਨਮ ਜਨਮ ਕੇ ਕਾਟੇ ਕਾਗਰ॥੧॥*

... ... ...

*ਜਨ ਰਵਿਦਾਸ ਰਾਮ ਰੰਗਿ ਰਾਤਾ॥*
*ਇਉ ਗੁਰ ਪਰਸਾਦਿ ਨਰਕ ਨਹੀ ਜਾਤਾ।* (ਆਸਾ)

# ਕਾਵਿ-ਪ੍ਰਤਿਭਾ

ਭਗਤ ਰੱਬ ਦੇ ਪਿਆਰਿਆਂ ਨੇ ਵਜਦ ਵਿੱਚ ਆਕੇ ਜਦੋਂ ਕੁਝ ਆਖਿਆ, ਉਹ ਕਵਿਤਾ ਬਣ ਨਿਬੜਿਆ! ਕਵਿਤਾ ! ਨਹੀਂ ਬਾਣੀ! ਰੱਬੀ ਬਚਨ ! ਮਧੁਰ ! ਤੇ ਰਸੀਲੇ ਰੱਬੀ ਸੁਨੇਹੇ! ਰੱਬ ਦੀਆਂ ਦਾਤਾਂ! ਰੱਬੀ ਦੇਸ਼ ਦੀ ਸੋਅ! ਬਸ ਫਿਰ ਸਭ ਕੁਝ ਵਜਦ ਵਿੱਚ ਆਕੇ ਭਗਤਾਂ ਨੇ ਸਾਨੂੰ ਦਿੱਤਾ। ਰੱਬੀ ਅਨੁਭਵਾਂ ਨੂੰ ਸ਼ਬਦਾਂ ਦਾ ਜਾਮਾਂ ਪਵਾਇਆ ਤਾਂਕਿ ਜਗਿਆਸੂ ਸਾਧਕ ਤੇ ਪਰਮਾਰਥ ਦੇ ਪਾਂਧੀ ਇਹਨਾਂ ਹਕੀਕੀ ਅਨੁਭਵਾਂ ਤੋਂ ਲਾਭ ਉਠਾ ਕੇ ਪਰਮ ਪਦ ਨੂੰ ਪ੍ਰਾਪਤ ਕਰ ਲੈਣ।

ਭਗਤ ਰਵਿਦਾਸ ਸਾਹਿਤ-ਸ਼ਾਸਤ੍ਰ ਦੇ ਆਚਾਰੀਆ ਨਹੀਂ ਸਨ। ਆਪ ਤਾਂ ਰੱਬ-ਰੰਗ-ਰਤੇ ਭਗਤ ਜਨ ਸਨ ਜਿਹਨਾਂ ਨੇ ਰੱਬੀ ਕੀਰਤਨ ਕੀਤਾ। ਉਸ ਪਰਮ ਪੁਰਖ ਦੇ ਗੁਣ ਗਾਏ। ਉਹ ਬਾਣੀ ਬਣ ਗਈ। ਬਾਣੀ ਨੂੰ ਕਵਿਤਾ ਕਿਵੇਂ ਕਹੀਏ? ਕਵਿਤਾ ਦਾ ਮੂੰਹ ਦੁਨੀਆਂ ਵੱਲ ਹੈ ਤੇ ਬਾਣੀ ਦਾ ਰੱਬ ਵੱਲ। ਪਰ ਹਰ ਕੋਈ ਅਜੇ ਅਜਿਹਾ ਕਾਵਿ-ਸ਼ਾਸਤ੍ਰ ਨਹੀਂ ਬਣਿਆ ਜਿਸ ਨਾਲ ਬਾਣੀ ਦਾ ਮੁਲਿਆਂਕਣ ਕੀਤਾ ਜਾਵੇ, ਇਸ ਲਈ ਭਗਤ ਜੀ ਦੀ ਬਾਣੀ ਨੂੰ ਪਰੰਪਰਾਗਤ ਢੰਗ ਨਾਲ ਵੇਖਣਾ ਬਣਦਾ ਹੈ।

ਸਮਸਤ ਭਗਤੀ ਸਾਹਿਤ ਦੀ ਮੁਖ ਵਿਸ਼ੇਸ਼ਤਾ ਇਹ ਹੈ ਕਿ ਇਹ ਜੀਵਨ ਦੇ ਉਚੇਰੇ ਮੁੱਲਾਂ ਦਾ ਸੰਦੇਸ਼ ਲੈ ਕੇ ਆਇਆ ਹੈ। ਇਹ ਦੁਨੀਆਂ ਦਾ ਕੂੜਾ ਮਾਣ ਤੇ ਵਿਕਾਰਾਂ ਨੂੰ ਤਿਆਗਣ ਦਾ ਢੰਡੋਰਾ ਦਿੰਦਾ ਹੈ ਤੇ ਸੱਚਾ ਸੁੱਚਾ ਤੇ ਰੱਬ ਦੇ ਰੰਗ ਵਿੱਚ ਰੰਗੇ ਜਾਣ ਨੂੰ ਜੀਵਨ ਆਦਰਸ਼ ਮਿਥਦਾ ਹੈ। ਇਹੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ ਕਿ ਇਸ ਬਾਣੀ ਦਾ ਆਦਰਸ਼ ਪਰਮਾਤਮਾਂ ਵਰਗੇ ਬਣਨਾ ਹੈ। ਇਹ ਅਹਿਸਾਸ ਵੀ ਬਾਣੀ ਕਰਵਾਉਂਦੀ ਹੈ ਕਿ ਰੱਬ ਤੇ ਮਨੁੱਖ ਅਸਲ ਵਿੱਚ ਇਕ ਹਨ। ਭਗਤ ਰਵਿਦਾਸ ਦੇ ਮਧੁਰ ਬਚਨ ਹਨ—

*ਤੋਹੀ ਮੋਹੀ ਮੋਹੀ ਤੋਹੀ*
*ਅੰਤਰੁ ਕੈਸਾ ॥*
*ਕਨਕ ਕਟਿਕ ਜਲ ਤਰੰਗ ਜੈਸਾ॥* (ਸਿਰੀ ਰਾਗ)

ਤੇ ਜਦੋਂ ਅਵਿੱਦਿਆ ਦਾ ਪਰਦਾ ਫੱਟ ਜਾਂਦਾ ਹੈ ਤਾਂ ਫਿਰ ਮਾਨਵ ਨੂੰ ਆਪਣੀ ਇਸ ਅਵਸਥਾ ਦਾ ਗਿਆਨ ਹੋ ਜਾਂਦਾ ਹੈ। ਨਾਮ ਜਪ ਕੇ ਸੁਰਤ ਅਜਿਹੇ ਸਥਾਨ

'ਤੇ ਜਾ ਟਿਕਦੀ ਹੈ ਜਿਥੇ ਸੁੱਖ ਹੀ ਸੁੱਖ ਹੈ। ਅਨੰਦ ਹੀ ਅਨੰਦ ਹੈ। ਭਗਤ ਰਵਿਦਾਸ ਇਸ ਤੁਰੀਆ ਅਵਸਥਾ ਨੂੰ ਬੇਗਮਪੁਰਾ ਵਿੱਚ ਲਵਣ ਵਾਲੀ ਸੁਰਤ ਦੱਸਦੇ ਹਨ।

ਕਾਵਿ ਦਾ ਮਹੱਤਵਪੂਰਨ ਤੇ ਪ੍ਰਮੁੱਖ ਅੰਗ ਸੰਗੀਤ ਹੈ। ਕਵਿਤਾ ਤੇ ਸੰਗੀਤ ਦਾ ਬੜਾ ਗੂਹੜਾ ਸੰਬੰਧ ਹੈ। ਭਗਤ ਰਵਿਦਾਸ ਜੀ ਦੀ ਸਾਰੀ ਬਾਣੀ ਰਾਗਾਂ ਵਿੱਚ ਹੈ। ਆਪ ਨੇ ਸ੍ਰੀ ਰਾਗ, ਗਉੜੀ ਆਸਾ, ਗੁਜਰੀ, ਸੋਰਠਿ, ਧਨਾਸਰੀ, ਜੈਤਸਰੀ, ਸੂਹੀ, ਬਿਲਾਵਲ, ਗੌਂਡ, ਰਾਮਕਲੀ, ਮਾਰੂ, ਕੇਦਾਰ, ਭੈਰਉ, ਬਸੰਤ ਤੇ ਮਲਾਰ ਰਾਗਾਂ ਵਿੱਚ ਬਾਣੀ ਉਚਾਰੀ ਹੈ। ਰਾਗ ਵਿੱਦਿਆ ਦੇ ਮਾਹਰ ਇਹਨਾਂ ਰਾਗਾਂ ਵਿੱਚ ਰਚੇ ਸ਼ਬਦਾਂ ਨੂੰ ਬੜੇ ਹੀ ਸੁੰਦਰ ਢੰਗ ਨਾਲ ਗਾਉਂਦੇ ਹਨ!

ਇਸ ਤੋਂ ਇਲਾਵਾ ਆਪ ਨੇ ਇਕੋ ਸ਼ਬਦ ਜਾਂ ਵਰਣ ਨੂੰ ਵਾਰ-ਵਾਰ ਦੁਹਰਾ ਕੇ ਸੰਗੀਤਮਈ ਵਾਤਾਵਰਣ ਉਸਾਰਿਆ ਹੈ। ਸ਼ਬਦਾਂ ਤੀਆਂ ਧੁਨੀਆਂ ਨਾਲ ਸੰਗੀਤ ਉਪਜਦਾ ਹੈ । ਸਾਰੀ ਬਾਣੀ ਵਿੱਚ ਇਹ ਸ਼ਬਦ-ਧੁਨੀਆਂ ਤੇ ਸ਼ਬਦ-ਨਾਦ ਬੜੀ ਮਾਤ੍ਰਾ ਵਿੱਚ ਮਿਲ ਜਾਂਦਾ ਹੈ, ਜਿਵੇਂ—

*—ਕਨਕ ਕਟਿਕ ਜਲ ਤਰੰਗ ਜੈਸਾ*
*ਜਉ ਪੈ ਹਮ ਨ ਪਾਪ ਕਰੰਤਾ*
*ਅਹੇ ਅਨੰਤਾ॥*
*ਪਤਿਤ ਪਾਵਨ ਨਾਮੁ ਕੈਸੇ ਹੁੰਤਾ॥* (ਸਿਰੀ ਰਾਗ)
*—ਮਲਿਨ ਭਈ ਮਤਿ ਮਾਧਵਾ*
*ਤੇਰੀ ਗਤਿ ਲਖੀ ਨ ਜਾਇ॥* (ਗਉੜੀ ਪੂਰਬੀ)
*ਮਾਧਉ ਸਤਸੰਗਤਿ ਸਰਨਿ ਤੁਮ੍ਾਰੀ॥*

... ... ...

*ਜਾਤੀ ਓਛਾ ਪਾਤੀ ਓਛਾ*
*ਓਛਾ ਜਨਮੁ ਹਮਾਰਾ॥*
*ਰਾਜਾ ਰਾਮ ਕੀ ਸੇਵ ਨ ਕੀਨੀ*
*ਕਹਿ ਰਵਿਦਾਸ ਚਮਾਰਾ॥* (ਆਸਾ)
*ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥*
*ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥* (ਆਸਾ)
*—ਦੁਖੀ ਦੁਹਾਗਨਿ ਦੁਇ ਪਖ ਹੀਨੀ*

... ... ...

*ਦੁਖੀਆ ਦਰਵੰਦੁ ਦਰਿ ਆਇਆ॥* (ਸੂਹੀ)

*—ਘਰ ਕੀ ਨਾਰਿ ਉਰਹਿ ਤਨ ਲਾਗੀ॥*
*ਉਹ ਤਉ ਭੂਤੁ ਭੂਤੁ ਕਰਿ ਭਾਗੀ।* (ਸੂਹੀ)
*ਮੁਕੰਦ ਮੁਕੰਦ ਜਪਹੁ ਸੰਸਾਰ॥*
*ਬਿਨੁ ਮੁਕੰਦ ਤਨੁ ਹੋਇ ਅਉਹਾਰ॥* (ਗੌਂਡ) ਆਦਿ

ਅਲੰਕਾਰ ਕਵਿਤਾ ਦਾ ਗਹਿਣਾ ਹਨ। ਕਵੀ ਆਪਣੀ ਗੱਲ ਸਪਸ਼ਟ ਕਰਨ ਲਈ ਜਾਂ ਚਮਤਕਾਰਿਕ ਢੰਗ ਨਾਲ ਪੇਸ਼ ਕਰਨ ਲਈ ਅਲੰਕਾਰਾਂ ਦਾ ਪ੍ਰਯੋਗ ਕਰਦਾ ਹੈ। ਭਗਤ ਰਵਿਦਾਸ ਜੀ ਦੀ ਬਾਣੀ ਵਿੱਚ ਬੜੇ ਹੀ ਸੁਭਾਵਕ ਢੰਗ ਨਾਲ ਅਲੰਕਾਰ ਆਏ ਹਨ। ਆਪ ਨੇ ਕਾਵਿ ਚਮਤਕਾਰ ਦਿਖਾਉਣ ਲਈ ਇਹਨਾਂ ਦਾ ਪ੍ਰਯੋਗ ਨਹੀਂ ਕੀਤਾ ਸਗੋਂ ਸਹਿਜੇ ਹੀ ਹੀਰਿਆਂ ਵਾਂਗ ਥਾਂ ਪਰ ਥਾਂ ਇਹ ਜੜੇ ਵਿਖਾਈ ਦਿੰਦੇ ਹਨ। ਆਪ ਨੇ ਉਪਮਾ, ਰੂਪ ਦ੍ਰਿਸ਼ਟਾਂਤ, ਅਨੁਪ੍ਰਾਸ, ਲਕੋਕਤੀ ਆਦਿ ਅਲੰਕਾਰ ਵਰਤੇ ਹਨ। ਕੁਝ ਉਦਾਹਰਣਾਂ ਦੇਖੋ—

*—ਜੈਸਾ ਰੰਗੁ ਕਸੁੰਭ ਕਾ*
*ਤੈਸਾ ਇਹੁ ਸੰਸਾਰੁ॥* (ਦ੍ਰਿਸ਼ਟਾਂਤ)
*—ਕੂਪ ਭਰਿਓ ਜੈਸੇ ਦਾਦਰਾ*
*ਕਛੁ ਦੇਸ ਬਦੇਸ ਨ ਬੂਝ॥*
*ਐਸੇ ਮੇਰਾ ਮਨ ਬਿਖਿਆ ਬਿਮੋਹਿਆ*
*ਕਛੁ ਆਰਾ ਪਾਰੁ ਨ ਸੂਝ॥* (ਦ੍ਰਿਸ਼ਟਾਂਤ ਤੇ ਅਨੁਪ੍ਰਾਸ)
*—ਤੁਮ ਚੰਦਨ ਹਮ ਇਰੰਡ ਬਾਪੁਰੇ*
*ਸੰਗ ਤੁਮਾਰੇ ਬਾਸਾ॥* (ਰੂਪਕ)
*ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ*
*ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥*
*ਹਰਿ ਕੇ ਨਾਮ ਕਬੀਰ ਉਜਾਗਰ॥*
*ਜਨਮ ਜਨਮ ਕੇ ਕਾਟੇ ਕਾਗਰ॥* (ਅਨੁਪ੍ਰਾਸ)
*—ਤੂ ਕਾਇ ਗਰਬਹਿ ਬਾਵਲੀ॥*
*ਜੈਸੇ ਭਾਦਉ ਖੂੰਬਰਾਜੁ*
*ਤੂ ਤਿਸ ਤੇ ਖਰੀ ਉਤਾਵਲੀ॥* (ਦ੍ਰਿਸ਼ਟਾਂਤ) ਆਦਿ

ਭਗਤ ਜੀ ਦੀ ਬਾਣੀ ਵਿੱਚ ਕਈ ਬੜੇ ਵਧੀਆ ਸ਼ਬਦ ਚਿਤ੍ਰ ਨਜ਼ਰੀ ਪੈਂਦੇ ਹਨ। ਆਪ ਨੇ ਕਮਾਲ ਕਰ ਵਿਖਾਈ ਹੈ। ਲਓ ਇਕ ਸ਼ਬਦ ਚਿਤ੍ਰ ਦੇ ਦਰਸ਼ਨ ਕਰੋ। ਮਾਇਆ ਦੇ ਰੰਗ ਦੇਖੋ। ਇਹ ਮਿੱਟੀ ਦਾ ਪੁਤਲਾ ਨੱਚਦਾ ਟੱਪਦਾ ਫਿਰਦਾ ਹੈ। ਇਹ ਸਰੀਰ ਮਿੱਟੀ ਹੀ ਤਾਂ ਹੈ। ਬਸ ਜਦੋਂ ਵਿਚੋਂ ਜੋਤਿ ਗਈ ਇਹ ਮਿੱਟੀ ਰਹਿ ਗਿਆ ਤੇ ਜਿੰਨਾ ਚਿਰ ਇਹ ਜੋਤਿ ਹੈ ਇਸ ਮਿੱਟੀ ਦੀ ਪੁੱਛ ਹੈ। ਮਾਇਆ ਮਿਲ ਜਾਂਦੀ ਹੈ ਤਾਂ ਨੱਚਦਾ ਟੱਪਦਾ ਕਲਕਾਰੀਆਂ ਮਾਰਦਾ ਹੈ ਕਿ ਕੁਝ ਪ੍ਰਾਪਤ

ਕੀਤਾ ਹੈ, ਪਰ ਜੇਕਰ ਇਸ ਦੀ ਇਹ ਵਸਤੂ ਗੁੰਮ ਹੋ ਜਾਵੇ ਤਾਂ ਰੋਣ ਲੱਗ ਪੈਂਦਾ ਹੈ। ਬਸ ਸਾਰਾ ਦਿਨ ਮਨ ਰਸਾਂ ਕਸਾਂ ਵਿੱਚ ਹੀ ਲੁਭਾਈ ਰੱਖਦਾ ਹੈ। ਭਗਤ ਜੀ ਨੇ ਦੇਖੋ ਅਜਿਹੇ ਮਾਇਆਧਾਰੀ ਜੀਵਨ ਦਾ ਚਿਤ੍ਰ ਕੈਸਾ ਸੁੰਦਰ ਤੇ ਸਪਸ਼ਟ ਬਣਾਇਆ ਹੈ—

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥*
*ਮਾਇਆ ਗਈ ਤਬ ਰੋਵਨੁ ਲਗਤੁ ਹੈ॥੧॥*
*ਮਨ ਬਚ ਕ੍ਰਮ ਰਸ ਕਸਹਿ ਲੁਭਾਨਾ॥*
*ਬਿਨਸਿ ਗਇਆ ਜਾਇ ਕਹੂੰ ਸਮਾਨਾ॥੨॥* (ਰਾਗ ਆਸਾ)

ਲਉ ਮੱਛੀ ਦੀ ਜਲ ਨਾਲ ਕਿੰਨੀ ਪ੍ਰੀਤ ਹੈ। ਭਗਤ ਜੀ ਨੇ ਬੜਾ ਹੀ ਸੁਹਣਾ ਸ਼ਬਦ ਚਿਤ੍ਰ ਬਣਾਇਆ ਹੈ। ਮੱਛੀ ਨੂੰ ਜਾਲ ਨਾਲ ਮਾਛੀ ਨੇ ਪਹਿਲਾਂ ਫੜ ਲਿਆ। ਫਿਰ ਉਸ ਦੇ ਟੋਟੇ ਕੀਤੇ। ਕਈ ਪ੍ਰਕਾਰ ਨਾਲ ਰਿੰਨ੍ਹਿਆ। ਪੁਰਜ਼ਾ-ਪੁਰਜ਼ਾ ਕਰਕੇ ਖਾਧਾ ਪਰ ਉਸ ਨੂੰ ਅਜੇ ਵੀ ਪਾਣੀ ਨਹੀਂ ਵਿਸਰਿਆ। ਭਗਤ ਜੀ ਦੇ ਸ਼ਬਦਾਂ ਵਿੱਚ-

*ਮੀਨੁ ਪਕਰਿ ਫਾਂਕਿਓ ਅਰੁ ਕਾਟਿਓ*
*ਰਾਂਧਿ ਕੀਓ ਬਹੁ ਬਾਨੀ॥*
*ਖੰਡ ਖੰਡ ਕਰਿ ਭੋਜਨੁ ਕੀਨੋ*
*ਤਊ ਨ ਬਿਸਰਿਓ ਪਾਨੀ॥* (ਰਾਗ ਸੋਰਠਿ)

ਪ੍ਰਤੀਕਾਂ ਰਾਹੀਂ ਕਿਸੇ ਅਗੋਚਰ ਗੱਲ ਨੂੰ ਗੋਚਰ ਵਸਤੂ ਰਾਹੀਂ ਬਿਆਨ ਕੀਤਾ ਜਾਂਦਾ ਹੈ। ਕਸੁੰਭ ਦਾ ਰੰਗ ਕੱਚਾ ਹੈ, ਮਜੀਠ ਦਾ ਪੱਕਾ। ਇਹਨਾਂ ਪ੍ਰਤੀਕਾਂ ਰਾਹੀਂ ਦੁਨੀਆਂ ਦੀ ਝੂਠੀ ਚਮਕ ਦਮਕ ਤੇ ਪਰਮਾਤਮਾਂ ਦੇ ਨਾਮ ਦੀ ਸਥਿਰਤਾ ਦਾ ਜ਼ਿਕਰ ਭਗਤ ਜੀ ਨੇ ਕੀਤਾ ਹੈ—

*ਜੈਸਾ ਰੰਗੁ ਕਸੁੰਭ ਕਾ*
*ਤੈਸਾ ਇਹੁ ਸੰਸਾਰੁ॥*
*ਮੇਰੇ ਰਮਈਏ ਰੰਗੁ ਮਜੀਠ ਕਾ*
*ਕਹੁ ਰਵਿਦਾਸ ਚਮਾਰ॥* (ਗਉੜੀ ਬੈਰਾਗਿਣ)

ਇਵੇਂ ਮੋਰ ਤੇ ਪਰਬਤ, ਚੰਦ ਤੇ ਚਕੋਰ ਦੇ ਪ੍ਰਤੀਕ ਲੈ ਕੇ ਸੱਚੀ ਪ੍ਰੀਤ ਦਾ ਗਿਆਨ ਭਗਤ ਜੀ ਨੇ ਬੜਾ ਹੀ ਸੁੰਦਰ ਕੀਤਾ ਹੈ—

*ਜਉ ਤੁਮ ਗਿਰਿਵਰ*
*ਤਉ ਹਮ ਮੋਰਾ॥*

*ਜਉ ਤੁਮ ਚੰਦ*
*ਤਉ ਹਮ ਭਏ ਹੈ ਚਕੋਰਾ॥* (ਸੋਰਠਿ)

ਆਪ ਦੀ ਸਾਰੀ ਬਾਣੀ ਰਾਗਾਂ ਵਿੱਚ ਤਾਂ ਹੈ ਹੀ ਪਰ ਛੰਦ ਵਿਧਾਨ ਦਾ ਵੀ ਪੂਰਾ ਖ਼ਿਆਲ ਰਖਿਆ ਗਿਆ ਹੈ। ਸ਼ਬਦਾਂ ਵਿੱਚ ਕਈ ਛੰਦ ਜ਼ਿਆਦਾ ਮਾਤ੍ਰਾ ਵਾਲੇ ਹਨ ਤੇ ਕਈ ਘੱਟ ਮਾਤ੍ਰਾ ਵਾਲੇ ; ਜਿਵੇਂ—

*—ਜਲ ਕੀ ਭੀਤਿ ਪਵਨ ਕਾ ਥੰਭਾ*
*ਰਕਤ ਬੁੰਦ ਕਾ ਗਾਰਾ॥*
*ਹਾਡ ਮਾਸੁ ਨਾੜੀ ਕੋ ਪਿੰਜਰੁ*
*ਪੰਖੀ ਬਸੈ ਬਿਚਾਰਾ॥* (ਸੋਰਠਿ)

*—ਚਮਰਟਾ ਗਾਂਠਿ ਨ ਜਨਈ॥*
*ਲੋਗੁ ਗਠਾਵੈ ਪਨਹੀ॥੧॥ ਰਹਾਉ॥*
*ਆਰ ਨਹੀਂ ਜਿਹ ਤੋਪਉ॥*
*ਨਹੀਂ ਰਾਂਬੀ ਠਾਉ ਰੋਪਉ॥* (ਰਾਗ ਸੋਰਠਿ)

ਭਗਤ ਜੀ ਦੀ ਬਾਣੀ ਦੀ ਭਾਸ਼ਾ ਸਾਧ ਭਾਸ਼ਾ ਹੈ। ਅਸਲ ਵਿੱਚ ਮਹਾਂਪੁਰਖਾਂ ਨੇ ਕਿਸੇ ਭਾਸ਼ਾ ਨਾਲ ਬੱਝ ਕੇ ਬਾਣੀ ਉਚਾਰਨ ਨਹੀਂ ਕੀਤੀ, ਸਗੋਂ ਅਜਿਹੀ ਭਾਸ਼ਾ ਵਰਤੀ ਹੈ ਜੋ ਸਾਰੇ ਦੇਸ਼ ਵਿੱਚ ਸਮਝ ਆ ਸਕੇ। ਭਗਤ ਜੀ ਦੀ ਬਾਣੀ ਵਿੱਚ ਬਹੁਤ ਥਾਈਂ ਠੇਠ ਪੰਜਾਬੀ ਭਾਸ਼ਾ ਹੀ ਨਜ਼ਰੀਂ ਪੈਂਦੀ ਹੈ, ਜਿਵੇਂ—

*—ਨਾਮਦੇਵ ਕਬੀਰ ਤ੍ਰਿਲੋਚਨ*
*ਸਧਨਾ ਸੈਨੁ ਤਰੈ॥*
*ਕਹਿ ਰਵਿਦਾਸ ਸੁਨਹੁ ਰੇ ਸੰਤਹੁ*
*ਹਰਿ ਜੀਉ ਤੇ ਸਭੈ ਸਰੈ॥* (ਮਾਰੂ)

*—ਜੇ ਓਹੁ ਅਠਸਠਿ ਤੀਰਥ ਨਾਵੈ॥*
*ਜੇ ਓਹੁ ਦੁਆਦਸ ਸਿਲਾ ਪੂਜਾਵੈ॥*
*ਜੇ ਓਹੁ ਕੂਪ ਤਟਾ ਦੇਵਾਵੈ॥*
*ਕਰੈ ਨਿੰਦ ਸਭ ਬਿਰਥਾ ਜਾਵੈ॥* (ਗੌਂਡ) ਆਦਿ

ਆਪ ਦੀ ਬਾਣੀ ਵਿੱਚ ਅਵਧੀ ਭਾਸ਼ਾ ਦਾ ਪ੍ਰਯੋਗ ਕਈ ਥਾਈਂ ਮਿਲਦਾ ਹੈ ਜਿਵੇਂ ਛੁਟਿਬੋ, ਡਰਪੋ, ਰਸ ਕਸਹਿ ਲੁਭਾਨਾ, ਕਹੂ ਸਮਾਨਾ, ਸਮਝਸਿ, ਇਕ ਸੰਗਾ ਕਾਮਾ ਜਪਸਿ, ਰਹਹਿ ਬਾਲਮੀਕਹਿ, ਫ਼ੁਨਿ ਚੇਤਜਹਿ, ਬਿਕਾਨਉ, ਕੀਨੀ ਆਦਿ।

ਆਪ ਦੀ ਬਾਣੀ ਵਿੱਚ ਅਰਬੀ ਫ਼ਾਰਸੀ ਦੇ ਸ਼ਬਦ ਵੀ ਮਿਲਦੇ ਹਨ ਜਿਹਨਾਂ ਰਾਹੀਂ ਆਪਨੇ ਆਪਣੇ ਵਿਚਾਰ ਵਿਅਕਤ ਕੀਤੇ ਹਨ, ਜਿਵੇਂ—

*ਬੇਗਮ ਪੁਰਾ ਸਹਰ ਕੋ ਨਾਉ॥*

... ... ...

*ਨਾਂ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜਵਾਲੁ॥*

... ... ...

*ਕਾਇਮੁ ਦਾਇਮੁ ਸਦਾ ਪਾਤਿਸਾਹੀ॥*

... ... ...

*ਆਬਾਦਾਨੁ ਸਦਾ ਮਸਹੂਰ॥*

... ... ...

*ਮਹਰਮ ਮਹਲ ਨ ਕੋ ਅਟਕਾਵੈ॥* (ਗਉੜੀ)

ਕਈ ਸ਼ਬਦਾਂ ਵਿੱਚ ਭਾਸ਼ਾ ਸੰਸਕ੍ਰਿਤ ਦੇ ਕਾਫ਼ੀ ਨੇੜੇ ਹੈ। ਸੰਸਕ੍ਰਿਤ ਦੀ ਤਤਸਮ ਤੇ ਤਦਭਵ ਸ਼ਬਦਾਵਲੀ ਦਾ ਪ੍ਰਯੋਗ ਹੋਇਆ ਮਿਲਦਾ ਹੈ, ਜਿਵੇਂ-

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚਮਾਰੰ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ ਰਹਾਉ॥*
*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ*
*ਸੰਤ ਜਨ ਕਰਤ ਨਹੀਂ ਪਾਨੰ॥*
*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ*
*ਸੁਰਸਰੀ ਮਿਲਤ ਨਹਿ ਹੋਇ ਆਨੰ॥*
*ਤਰਿ ਤਾਰਿ ਅਪਵਿਤ੍ਰ ਕਰ ਮਾਨੀਐ ਰੇ*
*ਜੈਸੇ ਕਾਗਰਾ ਕਰਤ ਬੀਚਾਰੰ॥*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ*
*ਪੂਜੀਐ ਕਰ ਨਮਸਕਾਰੰ॥*
*ਮੇਰੀ ਜਾਤਿ ਕੁਟ ਬਾਂਢਲਾ ਢੋਰ ਢਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ।*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥* (ਮਲਾਰ)

ਇਉਂ ਅਸੀਂ ਦੇਖਦੇ ਹਾਂ ਕਿ ਭਗਤ ਰਵਿਦਾਸ ਜੀ ਦੀ ਬਾਣੀ ਵਿੱਚ ਕਈ ਭਾਸ਼ਾਵਾਂ ਦੇ ਸ਼ਬਦ ਮਿਲਦੇ ਹਨ, ਪਰ ਭਾਸ਼ਾ ਦਾ ਪਿੰਡਾ ਨਿਰੋਲ ਸਾਧ ਭਾਸ਼ਾ ਹੀ ਹੈ।

ਆਪ ਨੇ ਬੜੀ ਸਰਲ ਭਾਸ਼ਾ ਵਿੱਚ ਕਈ ਅਜਿਹੀਆਂ ਪੰਗਤੀਆਂ ਰਚੀਆਂ ਹਨ ਜੋ ਲਕੋਕਤੀਆਂ ਬਣ ਗਈਆਂ ਹਨ; ਜਿਵੇਂ—

*—ਜੋ ਦੀਸੈ ਸੋ ਹੋਇ ਬਿਨਾਸਾ॥* (ਭੈਰਉ)
*—ਜੋ ਦਿਨ ਆਵਹਿ ਸੋ ਦਿਨ ਜਾਹੀ॥*

*ਕਰਨਾ ਕੂਚੁ ਰਹਨੁ ਥਿਰ ਨਾਹੀ॥*

*—ਸਹਿ ਕੀ ਸਾਰ ਸੁਹਾਗਨਿ ਜਾਨੈ॥* (ਸੂਹੀ) ਆਦਿ

ਇਉਂ ਅਸੀਂ ਦੇਖਦੇ ਹਾਂ ਕਿ ਭਗਤ ਜੀ ਦੀ ਬਾਣੀ ਵਿੱਚ ਉੱਚੀ ਕਵਿਤਾ ਵਾਲੇ ਸਾਰੇ ਗੁਣ ਮੌਜੂਦ ਹਨ। ਇਹ ਅਮਰ ਬਾਣੀ ਸਾਰਿਆਂ ਜੀਵਾਂ ਲਈ ਇਕ ਸੰਦੇਸ਼ ਲੈ ਕੇ ਆਈ ਹੈ। ਉਹ ਸੰਦੇਸ਼ ਹੈ ਕਿ ਨਾਮ ਜਪੋ। ਕੁਕਰਮ ਛੱਡੋ। ਫਿਰ ਪਰਮਾਤਮਾਂ ਤੁੱਠੇਗਾ ਤੇ ਪਰਮਪਦ ਦੀ ਪ੍ਰਾਪਤੀ ਹੋ ਜਾਵੇਗੀ। ਇਓਂ ਇਸ ਬਾਣੀ ਨੂੰ ਉਤਕ੍ਰੋਸ਼ਟ ਕਵਿਤਾ ਆਖ ਸਕਦੇ ਹਾਂ। ਇਹਨਾਂ ਗੁਣਾਂ ਕਰਕੇ ਨਾਭਾ ਦਾਸ ਨੇ ਆਪ ਦੀ ਬਾਣੀ ਬਾਰੇ ਆਖਿਆ ਸੀ ਕਿ ਇਹ ਸੰਦੇਹ, ਸ਼ੰਕੇ ਤੇ ਦੁਬਿਧਾ ਦੀਆ ਗੰਢਾਂ ਖੋਲ੍ਹਦੀ ਹੈ।

*ਸੰਦੇਹ ਗ੍ਰੰਥੀ ਖੰਡ ਨਿਪੁੰਨ*
*ਬਾਣੀ ਵਿਮਲ ਰਵਿਦਾਸ ਕੀ॥*

# ਸਿਰੀ ਰਾਗੁ

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥ ੧॥*
*ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥*
*ਪਤਿਤ ਪਾਵਨ ਨਾਮੁ ਕੈਸੇ ਹੁੰਤਾ॥ ੧॥ ਰਹਾਉ॥*
*ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ॥*
*ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥ ੨॥*
*ਸਰੀਰ ਆਰਾਧੈ ਮੋ ਕਉ ਬੀਚਾਰੁ ਦੇਹੂ॥*
*ਰਵਿਦਾਸ ਸਮ ਦਲ ਸਮਝਾਵੈ ਕੋਊ॥ ੩॥*

**ਅਰਥ**—(ਹੇ ਪਰਮਾਤਮਾਂ ਜੀ) ਤੁਹਾਡੇ ਮੇਰੇ ਵਿੱਚ ਅਤੇ ਮੇਰੇ ਤੁਹਾਡੇ ਵਿੱਚ ਕੀ ਅੰਤਰ ਹੈ। ਜਿਹੜਾ ਅੰਤਰ ਸੋਨੇ ਤੇ ਸੋਨੇ ਦੇ ਬਣੇ ਕੜੇ ਵਿੱਚ ਜਾਂ ਪਾਣੀ ਵਿੱਚ ਤੇ ਲਹਿਰ ਵਿੱਚ ਹੈ। (ਹੇ ਪਰਮਪੁਰਖ ਪਿਤਾ) ਜੇ ਕਰ ਮੈਂ ਪਾਪ ਨਾ ਕਰਦਾ ਤਾਂ ਆਪ ਦਾ ਨਾਮ ਪਤਿਤ ਪਾਵਨ ਕਿਵੇਂ ਪੈਂਦਾ ? ਹੇ ਅੰਤਰਜਾਮੀ, ਤੁਸੀਂ ਨਾਇਕ ਹੋ ਪਰ ਸੁਆਮੀ ਤੋਂ ਨੌਕਰ ਜਾਣਿਆ ਜਾਂਦਾ ਹੈ ਤੇ ਨੌਕਰ ਤੋਂ ਸੁਆਮੀ। ਮੈਨੂੰ ਅਜਿਹੇ ਵਿਚਾਰ ਦਿਉ ਕਿ ਮੇਰਾ ਸਰੀਰ ਆਪ ਜੀ ਨੂੰ ਅਰਾਧਣ ਵਿੱਚ ਲੱਗ ਜਾਵੇ ਤੇ ਕੋਈ (ਅਜਿਹਾ ਰਹਿਬਰ ਮਿਲਾਵੋ ਜੋ) ਰਵਿਦਾਸ ਨੂੰ ਸਰਬਤ ਵਿੱਚ ਇਕ ਦਾ ਗਿਆਨ ਕਰਵਾ ਦੇਵੇ।

ਇਸ ਸ਼ਬਦ ਦਾ ਭਾਵ ਹੈ ਕਿ ਜੀਵ ਤੇ ਬ੍ਰਹਮ ਵਿੱਚ ਕੋਈ ਅੰਤਰ ਨਹੀਂ ਹੈ। 'ਸਭ ਮਹਿ ਜੋਤਿ ਜੋਤ ਹੈ ਸੋਈ' ਦਾ ਫ਼ਲਸਫਾ ਹੈ। ਪਰਮਾਤਮਾਂ ਮਿਹਰਵਾਨ ਹੈ ਤੇ ਪਤਿਤ ਲੋਕਾਂ ਨੂੰ ਪਾਵਨ ਕਰਦਾ ਹੈ। ਉਹ ਸਭ ਤੋਂ ਵੱਡਾ ਹੈ। ਉਸ ਨੂੰ ਆਰਾਧਣਾ ਚਾਹੀਦਾ ਹੈ ਤੇ ਉਹ ਸਰਬ ਵਿਆਪੀ ਹੈ, ਇਸ ਦਾ ਗਿਆਨ ਹੋਣਾ ਚਾਹੀਦਾ ਹੈ।

੧ੳ ਸਤਿਗੁਰ ਪ੍ਰਸਾਦਿ॥

# ਰਾਗ ਗਉੜੀ ਰਵਿਦਾਸ ਜੀ ਕੇ ਪਦੇ

॥ ਗਉੜੀ ਗੁਆਰੇਰੀ॥

*ਮੇਰੀ ਸੰਗਤ ਪੋਚ ਸੋਚ ਦਿਨੁ ਰਾਤੀ॥*
*ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥ ੧॥*
*ਰਾਮ ਗੁਸਈਆ ਜੀਅ ਕੇ ਜੀਵਨਾ॥*
*ਮੋਹਿ ਨ ਬਿਸਾਰਹੁ ਮੈ ਜਨੁ ਤੇਰਾ॥ ੧॥ ਰਹਾਉ॥*
*ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ॥*
*ਚਰਣ ਨ ਛਾਡਉ ਸਰੀਰ ਕਲ ਜਾਈ॥ ੨॥*
*ਕਹੁ ਰਵਿਦਾਸ ਪਰਉ ਤੇਰੀ ਸਾਭਾ॥*
*ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ॥ ੩॥ ੧॥*

ਅਰਥ—ਦਿਨ ਰਾਤ ਮੈਂ ਇਹਨਾਂ ਸੋਚਾਂ ਵਿੱਚ ਹੀ ਡੁੱਬਿਆ ਰਹਿੰਦਾ ਹਾਂ ਕਿ ਮੇਰੇ ਕਰਮ ਖੋਟੇ ਹਨ ਤੇ ਜਨਮ ਵੀ ਨੀਚ ਜਾਤੀ ਵਿੱਚ ਹੋਇਆ ਹੈ। ਹੇ ਰਾਮ ਕੇ ਗੁਸਾਈਂ। ਤੂੰ ਮੇਰਾ ਜੀਵਨ ਹੈਂ ਭਾਵ ਸਵਾਸਾਂ ਦਾ ਜੀਵਨ ਪਰਮਾਤਮਾਂ ਤੂੰ ਹੀ ਹੈਂ। ਮੈਨੂੰ ਵਿਸਰੋ ਨਾ, ਮੈਂ ਤਾਂ ਤੁਹਾਡਾ ਦਾਸ ਹਾਂ। ਮੇਰੀ ਬਿਪਤਾ ਨਿਵਾਰੋ। ਮੈਨੂੰ ਸੁੰਦਰ ਪਿਆਰ ਵਾਲਾ ਬਣਾਓ। ਮੈਂ ਤੁਹਾਡੇ ਚਰਨ ਕੰਵਲਾਂ ਨਾਲ ਜੁੜਿਆ ਰਹਾਂ ਭਾਵੇਂ ਸਰੀਰ ਕਲ ਨੂੰ ਹੀ ਬਿਨਸ ਜਾਏ। ਭਗਤ ਰਵਿਦਾਸ ਜੀ ਆਖਦੇ ਹਨ ਮੈਂ ਤਾਂ ਆਪ ਦੀ ਸੰਭਾਲ ਵਿੱਚ ਹਾਂ। ਹੁਣ ਦਾਸ ਨੂੰ ਜਲਦੀ ਮਿਲੋ। ਢਿੱਲ ਨਾ ਕਰੋ।

ਭਾਵ ਭਾਵੇਂ ਜੀਵ ਦਿਨ ਰਾਤ ਭੈੜੀ ਸੰਗਤ ਵਿਚ ਰਹਿ ਕੇ ਕੁਕਰਮ ਕਰਦਾ ਹੈ ਪਰ ਉਸ ਨੂੰ ਅਰਦਾਸ ਕਰਨੀ ਚਾਹੀਦੀ ਹੈ ਤੇ ਆਪਾ ਪਰਮਾਤਮਾਂ ਨੂੰ ਸਮਰਪਣ ਕਰ ਦੇਣਾ ਚਾਹੀਦਾ ਹੈ। ਫਿਰ ਸਰਬ ਦੁਖਾਂ ਕਲੇਸ਼ਾਂ ਦਾ ਨਾਸ ਹੋ ਜਾਵੇਗਾ।

॥ ਗਉੜੀ ਗੁਆਰੇਰੀ॥

*ਬੇਗਮ ਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜੁਵਾਲੁ॥ ੧॥*

*ਅਬ ਮੋਹਿ ਖੂਬ ਵਤਨ ਗਹ ਪਾਈ॥*
*ਊਹਾਂ ਖੈਰਿ ਸਦਾ ਮੇਰੇ ਭਾਈ॥ ੧ ॥ ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥*
*ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥*
*ਊਹਾਂ ਗਨੀ ਬਸਹਿ ਮਾਮੂਰ॥ ੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥*
*ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥*
*ਜੋ ਹਮ ਸਹਰੀ ਸੋ ਮੀਤ ਹਮਾਰਾ॥ ੩॥ ੨॥*

**ਅਰਥ:**—ਸ਼ਹਿਰ ਦਾ ਨਾਂ ਬੇਗਮਪੁਰਾ ਹੈ (ਭਾਵ ਜਿਥੇ ਕੋਈ ਗ਼ਮ ਨਹੀਂ ਹੈ) ਉਥੇ ਦੁੱਖ ਤੇ ਚਿੰਤਾ ਦੇ ਵਸਣ ਲਈ ਕੋਈ ਥਾਂ ਨਹੀਂ ਹੈ। ਨਾ ਉਥੇ ਸੋਚ ਹੈ, ਨਾ ਕਰ ਹੈ, ਨਾ ਮਾਲ ਹੈ, ਨਾ ਡਰ ਹੈ, ਨਾ ਗ਼ਲਤੀ ਹੈ, ਨਾ ਹੀ ਹੇਠਾਂ ਡਿੱਗਣ ਦਾ ਖ਼ਤਰਾ ਹੈ। ਮੈਂ ਬਹੁਤ ਵਧੀਆ ਵਤਨ ਲੱਭ ਲਿਆ ਹੈ ਤੇ ਉਸ ਵਿੱਚ ਵੱਸਣ ਲੱਗ ਪਿਆ ਹਾਂ। ਹੇ ਮੇਰੇ ਭਰਾਓ, ਉਥੇ ਹਮੇਸ਼ਾ ਸੁੱਖ ਹੀ ਸੁੱਖ ਹੈ! ਉਥੇ (ਪਰਮਾਤਮਾਂ ਦੀ) ਪਾਤਸ਼ਾਹੀ ਸਦੀਵੀ ਹੈ, ਉਥੇ ਹੋਰ ਕੋਈ ਦੂਜਾ ਤੀਜਾ ਨਹੀਂ ਹੈ, ਸਭ ਬਰਾਬਰ ਹਨ। ਉਹ ਸ਼ਹਿਰ ਹਮੇਸ਼ਾ ਵਸਦਾ ਹੈ ਤੇ ਬੜਾ ਪ੍ਰਸਿਧ ਹੈ। ਉਥੇ ਰੱਜੇ ਪੁੱਜੇ ਧਨਵਾਨ ਵਸਦੇ ਹਨ। ਉਹ ਮਨ ਮਰਜ਼ੀ ਅਨੁਸਾਰ ਸੈਰ ਕਰਦੇ ਫਿਰਦੇ ਹਨ। ਉਹਨਾਂ ਨੂੰ ਮਹਿਲ ਦਾ ਕੋਈ ਵੀ ਭੇਤੀ ਅਟਕਾਉਂਦਾ ਨਹੀਂ ਭਾਵ ਰੋਕਦਾ ਨਹੀਂ। ਭਗਤ ਰਵਿਦਾਸ ਜੋ ਖਾਲਸ ਚਮਾਰ ਹੈ, ਉਹ ਆਖਦਾ ਹੈ ਉਹ ਸਾਡਾ ਸ਼ਹਿਰੀ ਹੈ ਤੇ ਉਹੀ ਸਾਡਾ ਮੀਤ ਹੈ।

ਇਸ ਸ਼ਬਦ ਵਿੱਚ ਭਗਤ ਜੀ ਨੇ ਸੱਚ ਖੰਡ ਦੇ ਸੰਕਲਪ ਨੂੰ ਬੜੇ ਹੀ ਸੁਹਣੇ ਸ਼ਬਦਾਂ ਵਿੱਚ ਦੱਸਿਆ ਹੈ ਕਿ ਉਥੇ ਸੁੱਖ ਹੀ ਸੁੱਖ ਹੈ। ਕੋਈ ਚਿੰਤਾ ਨਹੀਂ । ਪਰਮਾਤਮਾਂ ਦੀ ਸਥਿਰ ਤੇ ਸਦੀਵੀ ਪਾਤਸ਼ਾਹੀ ਹੈ। ਸਾਰੇ ਬਰਾਬਰ ਹਨ ਤੇ ਸੁੱਖੀ ਵਸਦੇ ਹਨ।

ੴ ਸਤਿਗੁਰ ਪ੍ਰਸਾਦਿ॥

## ਗਉੜੀ ਬੈਰਾਗਣਿ ਰਵਿਦਾਸ ਜੀਉ॥

*ਘਟ ਅਵਘਟ ਡੂਗਰ ਘਣਾ*
*ਇਕ ਨਿਰਗੁਣੁ ਬੈਲੁ ਹਮਾਰ॥*
*ਰਮਈਏ ਸਿਉ ਇਕ ਬੇਨਤੀ*
*ਮੇਰੀ ਪੂੰਜੀ ਰਾਖੁ ਮੁਰਾਰਿ॥ ੧॥*
*ਕੋ ਬਨਜਾਰੋ ਰਾਮ ਕੋ*
*ਮੇਰਾ ਟਾਂਡਾ ਲਾਦਿਆ ਜਾਇ ਰੇ॥ ੧॥ ਰਹਾਉ॥*
*ਹਉ ਬਨਜਾਰੋ ਰਾਮ ਕੋ*
*ਸਹਜ ਕਰਉ ਬ੍ਯ੍ਯਾਪਾਰੁ॥*
*ਮੈ ਰਾਮ ਨਾਮ ਧਨੁ ਲਾਦਿਆ*
*ਬਿਖੁ ਲਾਦੀ ਸੰਸਾਰਿ॥ ੨॥*
*ਉਰਵਾਰ ਪਾਰ ਕੇ ਦਾਨੀਆ*
*ਲਿਖਿ ਲੇਹੁ ਆਲ ਪਤਾਲੁ॥*
*ਮੋਹਿ ਜਮ ਡੰਡੁ ਨ ਲਾਗਈ*
*ਤਜੀਲੇ ਸਰਬ ਜੰਜਾਲ॥ ੩॥*
*ਜੈਸਾ ਰੰਗੁ ਕਸੁੰਭ ਕਾ*
*ਤੈਸਾ ਇਹੁ ਸੰਸਾਰੁ॥*
*ਮੇਰੇ ਰਮਈਏ ਰੰਗੁ ਮਜੀਠ ਕਾ*
*ਕਹੁ ਰਵਿਦਾਸ ਚਮਾਰ॥ ੪॥ ੧॥*

**ਅਰਥ:**—ਰਾਹ ਬੜਾ ਬਿਖੜਾ ਤੇ ਪਹਾੜੀ ਹੈ। ਸਾਡਾ (ਸਰੀਰ ਰੂਪੀ) ਬਲਦ ਬੜਾ ਹੀ ਮਾੜਾ ਜਿਹਾ ਹੈ। ਪਰਮਾਤਮਾਂ ਪਾਸ ਮੇਰੀ ਇਕ ਬਿਨੈ ਹੈ ਕਿ ਮੇਰੀ ਪੂੰਜੀ ਸਾਬਤ ਰਹੇ। ਕੋਈ ਹੋਰ ਰਾਮ-ਨਾਮ ਦਾ ਵਪਾਰੀ ਹੈ ? ਮੈਂ ਤਾਂ ਆਪਣਾ ਮਾਲ ਲੱਦ

ਕੇ ਤੁਰ ਪਿਆ ਹਾਂ। ਮੈਂ ਰਾਮ ਦਾ ਵਪਾਰੀ ਹਾਂ। ਸਹਿਜ ਦਾ ਵਪਾਰ ਕਰਦਾ ਹਾਂ। ਮੈਂ ਰਾਮ-ਨਾਮ ਧੰਨ ਲੱਦਿਆ ਹੈ ਤੇ (ਮਾਇਆ ਰੂਪੀ) ਜ਼ਹਿਰ ਲੋਕਾਂ ਨੇ (ਆਪਣੇ ਬੈਲ ਰੂਪੀ ਸਰੀਰ 'ਤੇ) ਲੱਦੀ ਹੈ। ਹੇ ਸਰਬ ਗਿਆਤਾ (ਚਿਤਰਗੁਪਤੋ) ਹੁਣ ਭਾਵੇਂ ਤੁਸੀਂ ਊਲ ਜਲੂਲ ਲਿਖੀ ਜਾਓ। ਮੈਨੂੰ ਸਮ ਡੰਡ ਨਹੀਂ ਲਗਣਾ ਕਿਉਂਕਿ ਮੈਂ ਸਾਰੇ ਝੰਜਟ ਛੱਡ ਛੁਡਾ ਦਿੱਤੇ ਹਨ (ਭਾਵ ਪਾਪਾਂ ਵਿਸ਼ੇ ਵਿਕਾਰਾਂ ਦਾ ਭਾਰ ਮੇਰੇ ਸਿਰ ਨਹੀਂ ਹੈ।) ਇਹ ਜਗਤ ਤਾਂ ਕਸੁੰਭੇ ਦੇ ਰੰਗ ਵਾਂਗ ਕੱਚਾ ਹੈ ਪਰ ਭਗਤ ਰਵਿਦਾਸ ਜੀ ਆਖਦੇ ਹਨ ਕਿ ਮੇਰੇ ਰਾਮ ਦਾ ਰੰਗ ਮਜੀਠੀ ਹੈ। ਭਾਵ ਪੱਕਾ ਹੈ।

# ਗਉੜੀ ਪੂਰਬੀ ਰਵਿਦਾਸ ਜੀਉ॥

*ਕੂਪੁ ਭਰਿਓ ਜੈਸੇ ਦਾਦਿਰਾ*
*ਕਛੁ ਦੇਸੁ ਬਦੇਸੁ ਨ ਬੂਝ॥*
*ਐਸੇ ਮੇਰਾ ਮਨੁ ਬਿਖਿਆ ਬਿਮੋਹਿਆ*
*ਕਛੁ ਆਰਾ ਪਾਰੁ ਨ ਸੂਝ॥ ੧॥*
*ਸਗਲ ਭਵਨ ਕੇ ਨਾਇਕਾ*
*ਇਕੁ ਛਿਨੁ ਦਰਸੁ ਦਿਖਾਇ ਜੀ॥ ੧॥ ਰਹਾਉ॥*
*ਮਲਿਨ ਭਈ ਮਤਿ ਮਾਧਵਾ*
*ਤੇਰੀ ਗਤਿ ਲਖੀ ਨ ਜਾਇ॥*
*ਕਰਹੁ ਕ੍ਰਿਪਾ ਭ੍ਰਮੁ ਚੂਕਈ*
*ਮੈ ਸੁਮਤਿ ਦੇਹੁ ਸਮਝਾਇ॥ ੨॥*
*ਜੋਗੀਸਰ ਪਾਵਹਿ ਨਹੀ*
*ਤੁਅ ਗੁਣ ਕਥਨੁ ਅਪਾਰ॥*
*ਪ੍ਰੇਮ ਭਗਤਿ ਕੈ ਕਾਰਣੈ*
*ਕਹੁ ਰਵਿਦਾਸ ਚਮਾਰ॥ ੧॥ ੩॥*

**ਅਰਥ:**—ਜਿਵੇਂ ਖੂਹ ਵਿੱਚ ਡੱਡੂ ਭਰੇ ਪਏ ਹਨ ਤੇ ਉਹਨਾਂ ਨੂੰ ਦੇਸ ਬਦੇਸ ਕੀ ਕੋਈ ਖ਼ਬਰ ਨਹੀਂ (ਭਾਵ ਉਹਨਾਂ ਲਈ ਸਭ ਕੁਛ ਖੂਹ ਤੇ ਖੂਹ ਦਾ ਪਾਣੀ ਹੈ) ਇਵੇਂ ਹੀ ਮੇਰਾ ਮਨ ਵਿਸ਼ੇ ਵਿਕਾਰਾਂ ਨੇ ਮੋਹ ਲਿਆ ਹੈ ਤੇ ਇਸ ਨੂੰ ਲੋਕ-ਪ੍ਰਲੋਕ ਦੀ ਕੋਈ ਸੋਝੀ ਨਹੀਂ ਹੈ। ਤੇ ਸਰਬ ਲੋਕਾਂ ਦੇ ਮਾਲਕਾ। ਮੈਨੂੰ ਇਕ ਛਿੰਨ ਲਈ ਦਰਸ਼ਨ ਦਿਓ। ਹੇ ਮਾਧੋ, ਮੇਰੀ ਬੁਧੀ ਤਾਂ ਮਲੀਨ ਹੈ ਤੇ ਤੇਰੀ ਗਤਿ ਜਾਣੀ ਨਹੀਂ ਜਾਂਦੀ। (ਹੇ ਪਰਮਾਤਮਾਂ) ਮੇਰੇ 'ਤੇ ਕਿਰਪਾ ਕਰੋ ਤੇ ਮੇਰੇ ਭਰਮ ਦੂਰ ਕਰੋ। ਮੈਨੂੰ ਉਪਦੇਸ਼ ਦਿਓ ਤੇ ਮੇਰੀ ਮਤ ਨੂੰ ਚੰਗਾ ਬਣਾਓ। ਵੱਡੇ ਵੱਡੇ ਜੋਗੀਸਰ ਵੀ ਆਪਦੇ ਗੁਣਾਂ ਦਾ ਸਾਰ ਨਹੀਂ ਪਾ ਸਕਦੇ ਤੇ ਉਹਨਾਂ ਗੁਣਾਂ ਦਾ ਬਿਆਨ ਨਹੀਂ ਕਰ ਸਕਦੇ। ਭਗਤ ਰਵਿਦਾਸ ਪ੍ਰੇਮ ਭਗਤੀ ਲਈ ਇਹ ਆਖ ਰਿਹਾ ਹੈ।

ੴ ਸਤਿਗੁਰ ਪ੍ਰਸਾਦਿ॥

# ॥ ਗਉੜੀ ਬੈਰਾਗਣਿ ॥

ਸਤਜੁਗਿ ਸਤੁ ਤੇਤਾ ਜਗੀ
ਦੁਆਪਰਿ ਪੂਜਾਚਾਰ॥
ਤੀਨੌ ਜੁਗ ਤੀਨੌ ਦਿੜੇ
ਕਲਿ ਕੇਵਲ ਨਾਮ ਅਧਾਰ॥ ੧॥
ਪਾਰੁ ਕੈਸੇ ਪਾਇਬੋ ਰੇ॥
ਮੋ ਸਉ ਕੋਊ ਨ ਕਹੈ ਸਮਝਾਇ॥
ਜਾ ਤੇ ਆਵਾ ਗਵਨੁ ਬਿਲਾਇ॥ ੧॥ ਰਹਾਉ॥
ਬਹੁ ਬਿਧਿ ਧਰਮ ਨਿਰੂਪੀਐ
ਕਰਤਾ ਦੀਸੈ ਸਭ ਲੋਇ॥
ਕਵਨ ਕਰਮ ਤੇ ਛੂਟੀਐ
ਜਿਹ ਸਾਧੇ ਸਭ ਸਿਧਿ ਹੋਇ॥ ੨॥
ਕਰਮ ਅਕਰਮ ਬੀਚਾਰੀਐ
ਸੰਕਾ ਸੁਨਿ ਬੇਦ ਪੁਰਾਨ॥
ਸੰਸਾ ਸਦ ਹਿਰਦੈ ਬਸੈ
ਕਉਨੁ ਹਿਰੈ ਅਭਿਮਾਨੁ॥ ੩॥
ਬਾਹਰੁ ਉਦਕ ਪਖਾਰੀਐ
ਘਟ ਭੀਤਰਿ ਬਿਬਿਧਿ ਬਿਕਾਰ॥
ਸੁਧ ਕਵਨ ਪਰ ਹੋਇਬੋ
ਸੁਚ ਕੁੰਚਰ ਬਿਧਿ ਬਿਉਹਾਰ॥ ੪॥
ਰਵਿ ਪ੍ਰਗਾਸ ਰਜਨੀ ਜਥਾ ਗਤਿ
ਜਾਨਤ ਸਭ ਸੰਸਾਰ॥
ਪਾਰਸ ਮਾਨੋ ਤਾਬੋ ਛੁਏ
ਕਨਕ ਹੋਤ ਨਹੀ ਬਾਰ॥ ੫॥

*ਪਰਮ ਪਰਸ ਗੁਰ ਭੇਟੀਐ*
*ਪੂਰਬ ਲਿਖਤ ਲਿਲਾਟ॥*
*ਉਨਮਨ ਮਨ ਮਨ ਹੀ ਮਿਲੇ*
*ਛੁਟਕਤ ਬਜਰ ਕਪਾਟ॥ ੬॥*
*ਭਗਤਿ ਜੁਗਤਿ ਮਤਿ ਸਤਿ ਕਰੀ*
*ਭ੍ਰਮ ਬੰਧਨ ਕਾਟਿ ਬਿਕਾਰ॥*
*ਸੋਈ ਬਸਿ ਰਸਿ ਮਨ ਮਿਲੇ*
*ਗੁਨ ਨਿਰਗੁਨ ਏਕ ਬਿਚਾਰ॥ ੭॥*
*ਅਨਿਕ ਜਤਨ ਨਿਗ੍ਰਹ ਕੀਏ*
*ਟਾਰੀ ਨ ਟਰੇ ਭ੍ਰਮ ਫਾਸ॥*
*ਪ੍ਰੇਮ ਭਗਤਿ ਨਹੀ ਊਪਜੈ*
*ਤਾ ਤੇ ਰਵਿਦਾਸ ਉਦਾਸ॥ ੮॥ ੧॥*

ਅਰਥ:—ਸਤਿਯੁਗ ਵਿੱਚ ਸਤਿਯ (ਸੱਚ), ਤ੍ਰੇਤੇ ਵਿਚ ਯੱਗ, ਦੁਆਪਰ ਵਿੱਚ ਪੂਜਾ ਆਦਿ ਕਰਮ ਲੋਕਾਂ ਨੇ ਦ੍ਰਿੜ੍ਹ ਕੀਤੇ ਸਨ ਪਰ ਕਲਯੁਗ ਵਿੱਚ (ਸਰਬ ਸ੍ਰੇਸ਼ਟ ਪਰਮਾਤਮਾਂ ਦਾ) ਨਾਂ ਹੀ ਅਧਾਰ ਹੈ। ਪਾਰ ਉਤਾਰਾ ਕਿਵੇਂ ਹੋਵੇਗਾ? ਮੈਨੂੰ ਕੋਈ ਵੀ ਇਹ ਗੱਲ ਨਹੀਂ ਸਮਝਾਉਂਦਾ ਜਿਸ ਨਾਲ ਆਵਾਗਵਣ ਦਾ ਚੱਕਰ ਖ਼ਤਮ ਹੋ ਜਾਵੇ।

ਧਰਮ ਦਾ ਨਿਰੂਪਣ ਕਈ ਤਰ੍ਹਾਂ ਕੀਤਾ ਜਾਂਦਾ ਹੈ। ਵਿਸ਼ਵ ਉਹ ਕਰਮ ਵੀ ਕਰਦਾ ਵਿਖਾਈ ਦਿੰਦਾ ਹੈ। ਪਰ ਉਹ ਕਿਹੜਾ ਕਰਮ ਹੈ ਜਿਸ ਨਾਲ ਮੁਕਤੀ ਦੀ ਪ੍ਰਾਪਤੀ ਹੋ ਜਾਵੇ ? ਤੇ ਜਿਸ ਕਰਮ ਦੇ ਕਰਨ ਨਾਲ ਸਿਧੀਆਂ ਹੱਥ ਵਿੱਚ ਆ ਜਾਣ ?

ਵੇਦ ਪੁਰਾਣ ਜਿਹਨਾਂ ਵਿੱਚ ਸ਼ੁਭ ਤੇ ਅਸ਼ੁਭ ਕਰਮਾਂ ਦਾ ਨਿਰਣਾ ਕੀਤਾ ਗਿਆ, ਉਹਨਾਂ ਨੂੰ ਸੁਣ ਕੇ ਮਨ ਵਿੱਚ ਸ਼ੰਕਾ ਪੈਦਾ ਹੁੰਦਾ ਹੈ ਕਿ ਸੰਸਾ ਅਤੇ ਅਭਿਮਾਨ ਜੋ ਸਦਾ ਅੰਦਰ ਵਸਦੇ ਹਨ ਉਹਨਾਂ ਨੂੰ ਕੌਣ ਦੂਰ ਕਰੇਗਾ ?

ਬਾਹਰੋਂ ਤਾਂ (ਇਸ਼ਨਾਨ ਨਾਲ) ਧੋ ਧੁਆਈ ਕਰ ਲਈਦੀ ਹੈ ਪਰ ਮਨ ਵਿੱਚ ਵੱਖ ਵੱਖ ਤਰ੍ਹਾਂ ਦੇ ਵਿਕਾਰ (ਵਸਦੇ ਹਨ) (ਜੀਵ) ਕਿਵੇਂ ਸ਼ੁੱਧ ਹੋਵੇਗਾ ? ਇਹ ਇਸ਼ਨਾਨ ਦਾ ਵਿਹਾਰ ਤਾਂ ਹਾਥੀ ਦੇ ਇਸ਼ਨਾਨ ਵਾਂਗ ਹੈ (ਹਾਥੀ ਇਸ਼ਨਾਨ) ਬੇਅਰਥ ਹੈ ਕਿਉਂਕਿ ਉਹ ਫਿਰ ਆਪਣੇ ਉਪਰ ਸੁਆਹ ਮਿੱਟੀ ਪਾ ਲੈਂਦਾ ਹੈ।

ਸਾਰੇ ਜਗਤ ਨੂੰ ਪਤਾ ਹੈ ਕਿ ਸੂਰਜ ਉਦੈ ਨਾਲ ਰਾਤ ਖ਼ਤਮ ਹੋ ਜਾਂਦੀ ਹੈ ਤੇ ਤਾਂਬਾ ਜਦੋਂ ਪਾਰਸ ਛੂਹ ਪ੍ਰਾਪਤ ਕਰ ਲਵੇ ਤਾਂ ਸੋਨਾ ਬਣਦਿਆਂ ਦੇਰ ਨਹੀਂ ਲੱਗਦੀ।

ਇਵੇਂ ਹੀ ਪੂਰਬਲੇ ਕਰਮ ਜੇਕਰ ਮੱਥੇ 'ਤੇ ਲਿਖੇ ਹੋਣ ਤਾਂ ਮਹਾ ਪਾਰਸ ਗੁਰੂ ਦੀ ਪ੍ਰਾਪਤੀ ਹੁੰਦੀ ਹੈ। ਉਨਮਨ ਦੀ ਅਵਸਥਾ ਵਿੱਚ ਆਪੇ ਨਾਲ ਆਪਾ ਮਿਲੇ ਤਾਂ ਬੜੇ ਸਖ਼ਤ ਦਰਵਾਜ਼ੇ ਖੁਲ੍ਹ ਜਾਂਦੇ ਹਨ।

ਜਦੋਂ ਭਰਮ ਦੇ ਬੰਧਨ ਤੇ ਵਿਸ਼ੇ ਵਿਕਾਰਾਂ ਨੂੰ ਨਸ਼ਟ ਕਰਕੇ ਅੰਤਰ ਭਗਤੀ ਦੀ ਜੁਗਤ ਨੂੰ ਧਾਰਨ ਕਰ ਲਿਆ ਤਾਂ ਉਸ ਸਮੇਂ ਨਿਰਗੁਣ ਬ੍ਰਹਮ ਅੰਦਰ ਵੱਸ ਕੇ ਮਨ ਨੂੰ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਮਨ ਵਿੱਚ (ਪਰਮਾਤਮਾਂ ਦਾ) ਇਕ ਵਿਚਾਰ ਹੀ ਰਹਿ ਜਾਂਦਾ ਹੈ।

ਮਨ ਨੂੰ ਰੋਕਣ ਲਈ ਬੜੇ ਯਤਨ ਕੀਤੇ ਪਰ ਭਰਮ ਦੀ ਫਾਹੀ ਟਾਲਿਆਂ ਨਹੀਂ ਟਲਦੀ। ਨਾ ਮਨ ਵਿੱਚ ਪ੍ਰੇਮ-ਭਗਤੀ ਉਪਜਦੀ ਹੈ। ਇਸ ਕਰਕੇ ਭਗਤ ਰਵਿਦਾਸ ਜੀ (ਉਹਨਾਂ ਕਰਮਾਂ ਵਲੋਂ) ਉਦਾਸ ਹੋ ਗਏ ਹਨ।

ੴ ਸਤਿਗੁਰ ਪ੍ਰਸਾਦਿ॥

# *ਆਸਾ ਬਾਣੀ ਰਵਿਦਾਸ ਜੀਉ ਕੀ*

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥ ੧॥*
*ਮਾਧੋ ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥ ੧॥ ਰਹਾਉ॥*
*ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ॥*
*ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ॥ ੨॥*
*ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ॥*
*ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ॥ ੩॥*
*ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ॥*
*ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ॥ ੪॥ ੧॥*

**ਅਰਥ:**—ਹਿਰਨ (ਨਾਦ) ਮੱਛਲੀ (ਜਿਹਬਾ ਰਸ) ਭਵਰ (ਸੁਗੰਧ) ਪਤੰਗਾ (ਰੂਪ ਦੇਖਣ) ਤੇ ਹਾਥੀ (ਕਾਮ) ਵਿੱਚ ਇਕ ਇਕ ਰੋਗ ਹੈ ਜਿਸ ਕਾਰਨ ਉਹਨਾਂ ਦਾ ਨਾਸ ਹੋ ਜਾਂਦਾ ਹੈ ਤੇ ਜਿਹਦੇ ਅੰਦਰ ਇਹ ਪੰਜੇ ਲਾਇਲਾਜ ਰੋਗ ਹੋਣ ਉਹਦੀ ਕੀ ਆਸ ਰੱਖੀ ਜਾ ਸਕਦੀ ਹੈ ? ਹੇ ਪਰਮਾਤਮਾਂ ਅਸਾਂ ਅਵਿੱਦਿਆ ਜਾਂ ਅਗਿਆਨ ਨਾਲ ਪਿਆਰ ਪਾ ਲਿਆ ਹੈ ਤੇ ਸਾਡੀ ਬੁਧੀ ਦਾ ਦੀਵਾ ਬੜਾ ਮਲੀਨ ਹੈ। ਨੀਚ ਜੂਨਾਂ ਦੇ ਜੀਵਨ ਤਾਂ ਜਨਮੋਂ ਹੀ ਅਚੇਤ ਤੇ ਮੂੜ ਹਨ। ਉਹਨਾਂ ਨੂੰ ਪੁੰਨ-ਪਾਪ ਦੀ ਕੋਈ ਸੋਝੀ ਨਹੀਂ ਹੈ। ਮਨੁੱਖਾ ਜਨਮ ਬੜਾ ਹੀ ਦੁਰਲਭ ਹੈ ਤੇ ਇਸ ਦੀ ਸੰਗਤ ਅਜੇ ਵੀ ਬੜੀ ਨੀਚ ਹੈ। ਇਹ ਜੀਵ ਕਰਮ ਕਮਾ ਕੇ ਜਿਥੇ ਜਿਥੇ ਪਹੁੰਚਦੇ ਹਨ, ਅਖੰਡ ਕਾਲ ਦੀ ਫਾਹੀ ਉਥੇ ਉਥੇ ਉਹਨਾਂ ਦੇ ਗਲ ਵਿੱਚ ਜਾ ਪੈਂਦੀ ਹੈ ਅਤੇ (ਇਸ ਫਾਹੀ ਦੇ ਬਚਾਓ ਲਈ) ਕੋਈ ਉਪਾਅ ਕੰਮ ਨਹੀਂ ਆਉਂਦਾ। ਹੇ ਰਵਿਦਾਸ, ਦਾਸ ਬਣ ਕੇ ਇਹ ਭਰਮ ਰੂਪ ਜਗਤ ਤੋਂ ਵੈਰਾਗੀ ਹੋ ਜਾ ਤੇ ਗੁਰੂ ਗਿਆਨ ਨੂੰ ਤਪ ਕਰਕੇ ਕਮਾ। ਹੇ ਪਰਮਾਤਮਾਂ ਭਗਤਾਂ ਦੇ ਭੈ ਨਿਵਾਰੋ ਤੇ ਮੈਨੂੰ ਪਰਮਾਨੰਦ ਦਾ ਦਾਨ ਦਿਓ।

*॥ ਆਸਾ॥*

*ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥*
*ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥ ੧॥*

*ਮਾਧਉ ਸਤਿਸੰਗਤਿ ਸਰਨਿ ਤੁਮ੍ਾਰੀ॥*
*ਹਮ ਅਉਗਨ ਤੁਮ੍ ਉਪਕਾਰੀ॥ ੧॥ ਰਹਾਉ॥*
*ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥*
*ਸਤਿਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥ ੨॥*
*ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥*
*ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ॥ ੩॥ ੩॥*

**ਅਰਥ:**—(ਹੇ ਪਰਮਾਤਮਾਂ) ਤੂੰ ਚੰਦਨ ਹੈਂ ਤੇ ਅਸੀਂ ਵਿਚਾਰੇ ਅਰਿੰਡ ਹਾਂ। ਤੇਰੇ ਨਾਲ ਸਾਡਾ ਵਾਸਾ ਹੋ ਗਿਆ ਹੈ। ਨੀਚ ਰੁੱਖ ਤੋਂ ਅਸੀਂ ਉਚੇ ਰੁੱਖ ਬਣ ਗਏ ਹਾਂ ਕਿਉਂਕਿ ਸਾਡੇ ਵਿੱਚ ਵੀ ਸੁੰਦਰ ਗੰਧ ਦਾ ਨਿਵਾਸ ਹੋ ਗਿਆ ਹੈ। ਤੇ ਮਾਧੋ ਮੈਂ ਤੇਰੀ ਸਾਧ ਸੰਗਤ ਦੀ ਸ਼ਰਨ ਵਿੱਚ ਹਾਂ। ਅਸੀਂ ਅਵਗੁਣ ਭਰਪੂਰ ਹਾਂ ਤੇ ਆਪ ਪਰਉਪਕਾਰੀ ਹੋ। ਤੂੰ ਪੀਲਾ ਤੇ ਸਫ਼ੈਦ ਰੇਸ਼ਮ ਹੈਂ ਅਤੇ ਅਸੀਂ ਵਿਚਾਰੇ ਕੀੜੇ ਵਾਂਗ ਹਾਂ। ਅਸੀਂ ਸਾਧ ਸੰਗਤ ਵਿੱਚ ਇਉਂ ਮਿਲ ਬੈਠੇ ਰਹਿੰਦੇ ਹਾਂ ਜਿਵੇਂ ਮੱਖੀਆਂ ਸ਼ਹਿਦ ਨਾਲ ਰਹਿੰਦੀਆਂ ਹਨ। ਮੇਰੀ ਜਾਤ ਵੀ ਤੁੱਛ ਹੈ, ਪਾਤ ਵੀ ਤੁਛ ਹੈ ਤੇ ਸਾਡਾ ਜਨਮ ਵੀ ਤੁੱਛ ਹੈ। ਭਗਤ ਰਵਿਦਾਸ ਜੋ ਜਾਤੀ ਦੇ ਚਮਾਰ ਹਨ, ਆਖਦੇ ਹਨ ਅਸੀਂ ਪਰਮਾਤਮਾਂ ਦੀ ਸੇਵਾ ਨਹੀਂ ਕੀਤੀ।

ਭਾਵ ਉਹ ਪਰਮ ਪੁਰਖ ਪਰਮਾਤਮਾਂ ਚੰਦਨ ਵਾਂਗ ਹੈ ਜੋ ਸਾਰਿਆਂ ਨੂੰ ਸੁਗੰਧੀ ਦਿੰਦਾ ਹੈ। ਉਸ ਦੇ ਜਸ ਕਰਨ ਵਾਲੀ ਸੰਗਤ ਵਿੱਚ ਰਹਿ ਕੇ ਪਰਮਪਦ ਦੀ ਪ੍ਰਾਪਤੀ ਹੁੰਦੀ ਹੈ। ਉਹਨਾਂ ਦੀ ਜਾਤ ਪਾਤ ਜਨ ਸਭ ਤੁੱਛ ਹੈ ਜੋ ਪਰਮਾਤਮਾਂ ਦੀ ਸੇਵਾ ਨਹੀਂ ਕਰਦੇ।

*॥ ਆਸਾ॥*

*ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ॥*
*ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ॥ ੧॥*
*ਤੁਝਹਿ ਚਰਨ ਅਰਬਿੰਦ ਭਵਨ ਮਨੁ॥*
*ਪਾਨ ਕਰਤ ਪਾਇਓ ਪਾਇਓ ਰਾਮਈਆ ਧਨੁ॥ ੧॥ ਰਹਾਉ॥*
*ਸੰਪਤਿ ਬਿਪਤਿ ਪਟਲ ਮਾਇਆ ਧਨੁ॥*
*ਤਾ ਮਹਿ ਮਗਨ ਹੋਤ ਨ ਤੇਰੋ ਜਨ॥ ੨॥*
*ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨੁ॥*
*ਕਹਿ ਰਵਿਦਾਸ ਛੂਟਿਬੋ ਕਵਨ ਗੁਨ॥ ੩॥ ੪॥*

**ਅਰਥ:**—ਕੀ ਹੋਇਆ ਜੇ ਕਰ ਸਰੀਰ ਟੋਟੇ ਟੋਟੇ ਹੋ ਗਿਆ ਹੈ ? (ਭਾਵ ਸਰੀਰ ਦੇ ਬਿਨਾਸ ਦੀ ਕੋਈ ਚਿੰਤਾ ਨਹੀਂ ਹੈ) ਪਰ (ਪਰਮਾਤਮਾਂ ਜੀ ਤੁਹਾਡੇ ਲਈ ਜੋ) ਪ੍ਰੇਮ ਹੈ, ਉਹਦੇ ਜਾਣ 'ਤੇ ਤੇਰਾ ਜਨ ਡਰਦਾ ਹੈ। ਮਨ ਦਾ ਘਰ ਤੁਹਾਡੇ ਚਰਨ ਕੰਵਲ ਹਨ। ਤੁਹਾਡੇ (ਚਰਨ ਕੰਵਲਾਂ ਦਾ ਪ੍ਰੇਮ ਰਸ) ਦਾ ਅਨੰਦ ਮਾਣਦਿਆਂ ਰਾਮ

ਧਨ ਪ੍ਰਾਪਤ ਹੋ ਗਿਆ ਹੈ। ਸੁੱਖ, ਬਿਪਤਾ ਤੇ ਧਨ ਇਹ ਸਭ ਮਾਇਆ ਦੇ ਪਰਦੇ ਹਨ ਤੇ ਤੇਰਾ ਜਨ ਤਾਂ ਪ੍ਰੇਮ ਡੋਰ ਨਾਲ ਬੱਧਾ ਹੋਇਆ ਹੈ। ਭਗਤ ਰਵਿਦਾਸ ਜੀ ਆਖਦੇ ਹਨ (ਉਸ ਪ੍ਰੇਮ ਡੋਰ ਤੋਂ) ਛੁੱਟਣ ਦਾ ਕੀ ਲਾਭ ?

*॥ ਆਸਾ ॥*

*ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥*
*ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥ ੧॥ ਰਹਾਉ॥*
*ਹਰਿ ਕੇ ਨਾਮ ਕਬੀਰ ਉਜਾਗਰ॥*
*ਜਨਮ ਜਨਮ ਕੇ ਕਾਟੇ ਕਾਗਰ॥ ੧॥*
*ਨਿਮਤ ਨਾਮ ਦੇਉ ਦੂਧੁ ਪੀਆਇਆ॥*
*ਤਉ ਜਗ ਜਨਮ ਸੰਕਟ ਨਹੀਂ ਆਇਆ॥ ੨॥*
*ਜਨ ਰਵਿਦਾਸ ਰਾਮ ਰੰਗਿ ਰਾਤਾ॥*
*ਇਉ ਗੁਰ ਪਰਸਾਦਿ ਨਰਕ ਨਹੀ ਜਾਤਾ॥ ੩॥ ੫॥*

**ਅਰਥ:**—ਹਰਿ ਹਰਿ ਹਰਿ ਹਰਿ ਹਰਿ ਹਰਿ ਹਰਿ ਦਾ ਨਾਮ ਜਪ ਕੇ ਨਾ ਤਰਨ ਯੋਗ ਪਾਪੀ ਵੀ ਤਰ ਗਏ। ਹਰੀ ਦਾ ਨਾਮ ਜਪਣ ਕਾਰਨ ਭਗਤ ਕਬੀਰ ਪ੍ਰਸਿੱਧ ਹੋ ਗਿਆ। ਉਸ ਦੇ ਜਨਮ ਜਨਮਾਂਤਰਾਂ ਦੇ ਹਿਸਾਬ ਕਿਤਾਬ ਵਾਲੇ ਕਾਗਜ਼ ਫੱਟ ਗਏ। (ਭਾਵ ਕਬੀਰ ਜੀ ਨਾਮ ਜਪ ਕੇ ਜਨਮ ਮਰਨ ਦੇ ਗੇੜ 'ਚੋਂ ਨਿਕਲ ਗਏ ਹਨ) (ਠਾਕਰਾਂ ਦੇ ਬਹਾਨੇ) ਭਗਤ ਨਾਮ ਦੇਵ ਨੇ ਆਪ ਜੀ ਨੂੰ ਦੁੱਧ ਪਿਆਇਆ। ਇਸ ਕਰਕੇ ਉਸ ਨੇ ਮੁੜ ਦੁਨੀਆਂ ਵਿੱਚ ਜਨਮ ਲੈਣ ਦਾ ਦੁੱਖ ਨਹੀਂ ਭੋਗਿਆ (ਭਾਵ ਮੁਕਤ ਹੋ ਗਿਆ ਹੈ) ਭਗਤ ਰਵਿਦਾਸ ਰਾਮ ਰੰਗ ਵਿੱਚ ਰੰਗਿਆ ਹੋਇਆ ਹੈ। ਇਉਂ ਗੁਰੂ ਜੀ ਦੀ ਕਿਰਪਾ ਨਾਲ ਉਹ ਨਰਕ ਵਿੱਚ ਨਹੀਂ ਜਾਵੇਗਾ।

ਇਸ ਸ਼ਬਦ ਦਾ ਭਾਵ ਹੈ ਕਿ ਜਿਹਨੇ ਵੀ ਨਾਮ ਜਪਿਆ ਹੈ, ਰਾਮ ਰੰਗ ਵਿੱਚ ਰਤਿਆ ਹੈ। ਉਸ ਦਾ ਜਨਮ ਮਰਨ ਦੁੱਖ ਕੱਟਿਆ ਗਿਆ ਹੈ ਤੇ ਉਹ ਪਰਮ ਪੁਰਖ ਵਿੱਚ ਲੀਨ ਹੋ ਗਿਆ ਹੈ।

*॥ ਆਸਾ ॥*

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥ ੧॥ ਰਹਾਉ॥*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥*
*ਮਾਇਆ ਗਈ ਤਬ ਰੋਵਨੁ ਲਗਤੁ ਹੈ॥ ੧॥*
*ਮਨ ਬਚ ਕ੍ਰਮ ਰਸ ਕਸਹਿ ਲੁਭਾਨਾ॥*
*ਬਿਨਸਿ ਗਇਆ ਜਾਇ ਕਹੂੰ ਸਮਾਨਾ॥ ੨॥*
*ਕਹਿ ਰਵਿਦਾਸ ਬਾਜੀ ਜਗੁ ਭਾਈ॥*
*ਬਾਜੀਗਰ ਸਉ ਮੋਹਿ ਪ੍ਰੀਤਿ ਬਨਿ ਆਈ॥ ੩॥ ੬॥*

ਅਰਥ:—ਦੇਖੋ ਮਿੱਟੀ ਦਾ ਪੁਤਲਾ ਕਿਵੇਂ ਨੱਚ ਟੱਪ ਰਿਹਾ ਹੈ ? ਕਦੇ ਇਧਰ ਦੇਖਦਾ ਹੈ, ਕਦੇ ਉਧਰ ਦੇਖਦਾ ਹੈ। ਸੁਣਦਾ, ਬੋਲਦਾ, ਦੌੜਿਆ ਫਿਰਦਾ ਹੈ। ਜਦੋਂ ਕਿਸੇ ਚੀਜ਼ ਦੀ ਪ੍ਰਾਪਤੀ ਹੁੰਦੀ ਹੈ ਤਾਂ ਅਹੰਕਾਰ ਕਰਦਾ ਹੈ। ਜਦੋਂ ਮਾਇਆ ਚਲੀ ਜਾਵੇ ਤਾਂ ਫਿਰ ਰੋਣ ਲੱਗ ਪੈਂਦਾ ਹੈ। ਮਨ, ਬਚਨ ਤੇ ਕਰਮ ਤਿੰਨਾਂ ਰਾਹੀਂ ਰਸਾਂ ਦਾ ਲਾਲਚੀ ਹੋ ਰਿਹਾ ਹੈ। ਜਦੋਂ ਵਿਨਾਸ ਹੋ ਗਿਆ ਤਾਂ ਖਬਰੇ ਕਿਥੇ ਜਾ ਕੇ ਸਮਾਵੇਗਾ ? (ਭਾਵ ਪਤਾ ਨਹੀਂ ਕਿਥੇ ਟਿਕਾਣਾ ਮਿਲੇਗਾ) ਭਗਤ ਰਵਿਦਾਸ ਜੀ ਆਖਦੇ ਹਨ ਇਹ ਦੁਨੀਆਂ ਬਾਜ਼ੀ ਹੈ ਤੇ ਮੇਰੀ ਉਸ ਬਾਜ਼ੀਗਰ ਨਾਲ ਪ੍ਰੀਤ ਪੈ ਗਈ ਹੈ।

ਭਾਵ ਇਹ ਜਗਤ ਤਮਾਸ਼ਾ ਹੈ। ਬਾਜ਼ੀਗਰ ਬਾਜ਼ੀ ਪਾ ਰਿਹਾ ਹੈ। ਜਦੋਂ ਖੇਲ ਖ਼ਤਮ ਕਰਦਾ ਹੈ ਤਾਂ ਸਿਰਫ ਆਪ ਹੀ ਰਹਿ ਜਾਂਦਾ ਹੈ। ਇਹ ਮਿੱਟੀ ਦੇ ਪੁਤਲੇ ਖ਼ਬਰੇ ਕਿਥੇ ਚਲੇ ਜਾਂਦੇ ਹਨ। ਉਸ ਪਰਮਾਤਮਾਂ ਨਾਲ ਪਿਆਰ ਪਾਉਣਾ ਚਾਹੀਦਾ ਹੈ ਜੋ ਇਹ ਰਾਸ ਰਚਾ ਰਿਹਾ ਹੈ।

ੴ ਸਤਿਗੁਰ ਪ੍ਰਸਾਦਿ॥

# ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩

*ਦੂਧੁ ਤ ਬਛਰੈ ਥਨਹੁ ਬਿਟਾਰਿਓ॥*
*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥ ੧॥*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥*
*ਅਵਰੁ ਨ ਫੂਲੁ ਅਨੂਪੁ ਨ ਪਾਵਉ॥ ੧॥ ਰਹਾਉ॥*
*ਮੈਲਾਗਰ ਬੇਰ੍ਹੇ ਹੈ ਭੁਇਅੰਗਾ॥*
*ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥ ੨॥*
*ਧੂਪ ਦੀਪ ਨਈ ਬੇਦਹਿ ਬਾਸਾ॥*
*ਕੈਸੇ ਪੂਜ ਕਰਹਿ ਤੇਰੀ ਦਾਸਾ॥ ੩॥*
*ਤਨੁ ਮਨੁ ਅਰਪਉ ਪੂਜ ਚਰਾਵਉ॥*
*ਗੁਰ ਪਰਸਾਦਿ ਨਿਰੰਜਨੁ ਪਾਵਉ॥ ੪॥*
*ਪੂਜਾ ਅਰਚਾ ਆਹਿ ਨ ਤੋਰੀ॥*
*ਕਹਿ ਰਵਿਦਾਸ ਕਵਨ ਗਤਿ ਮੋਰੀ॥ ੫॥ ੧॥*

**ਅਰਥ:**—ਵੱਛੇ ਨੇ ਥਣਾਂ ਤੋਂ ਹੀ ਦੁੱਧ ਅਪਵਿੱਤਰ ਕਰ ਦਿੱਤਾ ਹੈ ਤੇ ਫੁੱਲ ਭਵਰੇ ਨੇ ਤੇ ਪਾਣੀ ਮਛਲੀ ਨੇ ਅਪਵਿੱਤਰ ਕਰ ਦਿੱਤਾ ਹੈ! ਹੇ ਮਾਈ ਮੈਂ ਗੋਬਿੰਦ ਦੀ ਪੂਜਾ ਲਈ ਕਿਹੜੀ ਪਵਿੱਤਰ ਵਸਤੂ ਭੇਟ ਚੜ੍ਹਾਵਾਂ ? ਹੋਰ ਪਵਿੱਤਰ ਫੁੱਲ ਨਹੀਂ ਹਨ। ਮੈਂ ਅਨੂਪ ਪਰਮਾਤਮਾਂ ਨੂੰ ਪ੍ਰਾਪਤ ਨਹੀਂ ਹੋਵਾਂਗਾ। ਚੰਦਨ ਦੇ ਬ੍ਰਿਛ ਦਵਾਲੇ ਸੱਪ ਲਪੇਟੇ ਹੋਏ ਹਨ। ਜ਼ਹਿਰ ਤੇ ਅੰਮ੍ਰਿਤ ਇਕ ਥਾਂ ਵਸ ਰਹੇ ਹਨ। ਤੇਰੇ ਜਨ ਕਿਵੇਂ ਧੂਪ ਦੀਪ ਖਾਣ ਪੀਣ ਦੀਆਂ ਵਸਤਾਂ ਨਾਲ ਤੇਰੀ ਪੂਜਾ ਕਰਨ ? ਮੈਂ ਆਪਣਾ ਤਨ ਮਨ ਅਰਪ ਦਿਆਂ ਤੇ ਪੂਜਾ ਵਿੱਚ ਭੇਟ ਕਰ ਦਿਆਂ ਤਾਂ ਗੁਰੂ ਦੀ ਕਿਰਪਾ ਨਾਲ ਨਿਰੰਕਾਰ ਦੀ ਪ੍ਰਾਪਤੀ ਹੋਵੇਗੀ। ਭਗਤ ਰਵਿਦਾਸ ਜੀ ਆਖਦੇ ਹਨ ਕਿ (ਹੇ ਪਰਮਾਤਮਾਂ) ਆਪ ਦੀ ਪੂਜਾ ਲਈ ਮੇਰੇ ਪਾਸ ਕੋਈ ਵਸਤੂ ਨਹੀਂ ਹੈ। ਮੇਰੀ ਗਤ ਕਿਵੇਂ ਹੋਵੇਗੀ ?

ਭਾਵ ਇਹ ਸਾਰੀਆਂ ਵਸਤਾਂ ਪੂਜਾ ਲਈ ਤੁੱਛ ਹਨ। ਅਸਲੀ ਪੂਜਾ ਤਾਂ ਆਪਾ ਮਾਰਨਾ ਹੈ। ਪਰਮਾਤਮਾਂ ਨੂੰ ਆਪਣਾ ਸਭ ਕੁਝ ਅਰਪ ਦੇਣਾ ਹੈ!

ੴ ਸਤਿਗੁਰ ਪ੍ਰਸਾਦਿ॥

# ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ

*ਜਬ ਹਮ ਹੋਤੇ ਤਬ ਤੂ ਨਾਹੀ*
*ਅਬ ਤੂਹੀ ਮੈ ਨਾਹੀ॥*
*ਅਨਲ ਅਗਮ ਜੈਸੇ ਲਹਰਿ ਮਇ ਓਦਧਿ*
*ਜਲ ਕੇਵਲ ਜਲ ਮਾਂਹੀ॥ ੧॥*
*ਮਾਧਵੇ ਕਿਆ ਕਹੀਐ ਭ੍ਰਮੁ ਐਸਾ॥*
*ਜੈਸਾ ਮਾਨੀਐ ਹੋਇ ਨ ਤੈਸਾ॥ ੧॥ ਰਹਾਉ॥*
*ਨਰਪਤਿ ਏਕੁ ਸਿੰਘਾਸਨਿ ਸੋਇਆ*
*ਸੁਪਨੇ ਭਇਆ ਭਿਖਾਰੀ॥*
*ਅਛਤ ਰਾਜ ਬਿਛੁਰਤ ਦੁਖੁ ਪਾਇਆ*
*ਸੋ ਗਤਿ ਭਈ ਹਮਾਰੀ॥ ੨॥*
*ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ*
*ਅਬ ਕਛੁ ਮਰਮੁ ਜਨਾਇਆ॥*
*ਅਨਿਕ ਕਟਕ ਜੈਸੇ ਭੂਲਿ ਪਰੇ ਅਬ*
*ਕਹਤੇ ਕਹਨੁ ਨ ਆਇਆ॥ ੩॥*
*ਸਰਬੇ ਏਕੁ ਅਨੇਕੈ ਸੁਆਮੀ*
*ਸਭ ਘਟ ਭੋੁਗਵੈ ਸੋਈ॥*
*ਕਹਿ ਰਵਿਦਾਸ ਹਾਥ ਪੈ ਨੇਰੈ*
*ਸਹਜੇ ਹੋਇ ਸੁ ਹੋਈ॥ ੪॥ ੧॥*

**ਅਰਥ:**—ਜਦੋਂ ਮੈਂ ਹੁੰਦਾ ਹਾਂ ਉਦੋਂ ਤੂੰ ਨਹੀਂ ਹੁੰਦਾ। ਹੁਣ ਤੂੰ ਹੀ ਹੈਂ ਮੈਂ ਨਹੀਂ ਹਾਂ (ਭਾਵ ਜਿੰਨਾ ਚਿਰ ਹਉਮੈਂ ਹੈ ਉੱਨਾ ਚਿਰ ਪਰਮਾਤਮਾਂ ਦਾ ਗਿਆਨ ਨਹੀਂ ਹੁੰਦਾ) ਹਵਾ ਨਾਲ ਜਿਵੇਂ ਸਾਗਰ ਵਿੱਚ ਲਹਿਰਾਂ ਬਣਦੀਆਂ ਹਨ ਪਰ ਉਹ ਹਨ ਸਾਗਰ ਦਾ ਰੂਪ ਹੀ। ਉਹ ਪਾਣੀ ਹਨ ਤੇ ਪਾਣੀ ਵਿੱਚ ਹਨ। ਹੇ ਮਾਧਵ! ਦੱਸ ਭਰਮ ਕੀ ਹੁੰਦਾ ਹੈ ? ਜੋ ਅਸੀਂ ਜਾਣਦੇ ਹਾਂ ਜਾਂ ਮੰਨਦੇ ਹਾਂ ਉਹ ਅਸਲ ਵਿੱਚ ਉਹੋ ਜਿਹਾ ਨਹੀਂ ਹੁੰਦਾ (ਭਾਵ ਸਭ ਮਾਇਆ ਦਾ ਭਰਮ ਜਾਲ ਹੈ) ਇਕ ਰਾਜਾ

ਆਪਣੇ ਸਿੰਘਾਸਣ 'ਤੇ ਸੌਂ ਗਿਆ ਤੇ ਸੁਪਨੇ ਵਿੱਚ ਮੰਗਤਾ ਬਣ ਗਿਆ। ਆਪਣੇ ਰਾਜ ਭਾਗ ਦੇ ਹੁੰਦੇ ਹੋਏ ਵੀ ਰਾਜ ਤੋਂ ਵਿਛੜ ਕੇ ਦੁਖੀ ਹੋ ਰਿਹਾ ਹੈ। ਅਜਿਹੀ ਦਸ਼ਾ ਮੇਰੀ ਹੈ। ਜਿਵੇਂ ਰੱਸੀ ਸੱਪ ਜਾਪਣ ਦਾ ਪ੍ਰਸੰਗ ਹੈ। ਹੁਣ ਕੁਝ ਗਿਆਨ ਪ੍ਰਾਪਤ ਕੀਤਾ ਹੈ, ਜਿਵੇਂ ਸੋਨੇ ਦੇ ਅਨੇਕ ਕੜੇ ਦੇਖ ਕੇ ਭੁੱਲ ਜਾਏ (ਕਿ ਸੋਨਾ ਕਈ ਪ੍ਰਕਾਰ ਦਾ ਹੈ) ਪਰ ਉਸ ਦੇ ਭਰਮ ਦਾ ਬਿਆਨ ਨਹੀਂ ਕੀਤਾ ਜਾ ਸਕਦਾ। ਸਾਰਿਆਂ ਵਿੱਚ ਇਕ ਪਰਮਾਤਮਾਂ ਹੈ। ਉਹ ਸਾਰਿਆਂ ਵਿੱਚ ਭੋਗ ਰਿਹਾ ਹੈ। ਭਗਤ ਰਵਿਦਾਸ ਜੀ ਆਖਦੇ ਹਨ ਕਿ ਉਹ ਤਾ ਹੱਥ ਤੋਂ ਵੀ ਨੇੜੇ ਹੈ। ਉਹ ਸਹਜ ਸੁਭਾਵਕ ਹੀ ਵਰਤਦਾ ਹੈ।

*॥ ਸੋਰਠਿ ॥*

*ਜਉ ਹਮ ਬਾਂਧੇ ਮੋਹ ਫਾਸ*
*ਹਮ ਪ੍ਰੇਮ ਬਧਨਿ ਤੁਮ ਬਾਧੇ ॥*
*ਅਪਨੇ ਛੂਟਨ ਕੋ ਜਤਨੁ ਕਰਹੁ*
*ਹਮ ਛੂਟੇ ਤੁਮ ਆਰਾਧੇ ॥ ੧ ॥*
*ਮਾਧਵੇ ਜਾਨਤ ਹਹੁ ਜੈਸੀ ਤੈਸੀ*
*ਅਬ ਕਹਾ ਕਰਹੁਗੇ ਐਸੀ ॥ ੧ ॥ ਰਹਾਉ ॥*
*ਮੀਨੁ ਪਕਰਿ ਫਾਂਕਿਓ ਅਰੁ ਕਾਟਿਓ*
*ਰਾਂਧਿ ਕੀਓ ਬਹੁ ਬਾਨੀ ॥*
*ਖੰਡ ਖੰਡ ਕਰ ਭੋਜਨੁ ਕੀਨੋ*
*ਤਊ ਨ ਬਿਸਰਿਓ ਪਾਨੀ ॥ ੨ ॥*
*ਆਪਨ ਬਾਪੈ ਨਾਹੀ ਕਿਸੀ ਕੋ*
*ਭਾਵਨ ਕੋ ਹਰਿ ਰਾਜਾ ॥*
*ਮੋਹ ਪਟਲ ਸਭੁ ਜਗਤੁ ਬਿਆਪਿਓ*
*ਭਗਤ ਨਹੀ ਸੰਤਾਪਾ ॥ ੩ ॥*
*ਕਹਿ ਰਵਿਦਾਸ ਭਗਤ ਇਕਿ ਬਾਢੀ*
*ਅਬ ਇਹ ਕਾ ਸਿਉ ਕਹੀਐ ॥*
*ਜਾ ਕਾਰਨਿ ਹਮ ਤੁਮ ਆਰਾਧੇ*
*ਸੋ ਦੁਖੁ ਅਜਹੂ ਸਹੀਐ ॥ ੪ ॥ ੨ ॥*

**ਅਰਥ:**—ਜੇਕਰ ਅਸੀਂ ਮੋਹ ਦੀ ਫਾਹੀ ਵਿੱਚ ਬੰਨ੍ਹੇ ਗਏ ਹਾਂ ਤਾਂ ਅਸਾਂ (ਪਰਮਾਤਮਾਂ ਜੀ) ਤੁਹਨੂੰ ਆਪਣੇ ਪ੍ਰੇਮ ਦੇ ਬੰਧਨ ਵਿੱਚ ਬੰਨ੍ਹ ਲਿਆ ਹੈ। (ਤੁਸੀਂ) ਆਪਣੇ ਛੁਟਣ ਦਾ ਯਤਨ ਕਰੋ। ਅਸੀਂ ਤਾਂ ਤੁਹਾਨੂੰ ਅਰਾਧ ਕੇ ਛੁਟ ਜਾਵਾਂਗੇ। ਹੇ ਮਾਧਵੇ ਤੁਹਾਨੂੰ ਪਤਾ ਹੀ ਹੈ ਇਹੋ ਜਿਹੀ (ਸਾਡੀ ਪ੍ਰੇਮ ਡੋਰੀ ਹੈ) ਹੁਣ ਅਜਿਹੇ ਪ੍ਰੇਮ ਦੇ ਹੁੰਦਿਆਂ ਤੁਸੀਂ ਕੀ ਕਰੋਗੇ ? ਮੱਛੀ ਨੂੰ ਫੜ ਕੇ ਉਸ ਦੀਆਂ ਫਾਂਕਾਂ ਕਰ

ਦਿੱਤੀਆਂ। ਫਿਰ ਕੱਟ-ਕੱਟ ਕੇ ਕਈ ਪ੍ਰਕਾਰ ਨਾਲ ਪਕਾਇਆ। ਮੁੜ ਖੰਡ-ਖੰਡ ਕਰਕੇ ਉਸ ਨੂੰ ਖਾਧਾ ਪਰ ਤਾਂ ਵੀ ਉਸ ਨੂੰ ਪਾਣੀ ਨਹੀਂ ਭੁਲਿਆ (ਮੱਛੀ ਖਾ ਕੇ ਬੜੀ ਪਿਆਸ ਲੱਗਦੀ ਹੈ) ਪਰਮਾਤਮਾਂ ਕਿਸੇ ਦਾ ਪਿਤਾ ਨਹੀਂ। ਉਹ ਤਾਂ ਪ੍ਰੇਮ ਦਾ ਰਾਜਾ ਹੈ। ਸਾਰੀ ਦੁਨੀਆ ਮੋਹ ਦੇ ਪਰਦੇ ਵਿੱਚ ਉਲਝੀ ਹੋਈ ਹੈ ਪਰ ਭਗਤਾਂ ਨੂੰ ਇਹ ਸੰਤਾਪ ਨਹੀਂ ਹੈ। ਭਗਤ ਰਵਿਦਾਸ ਜੀ ਆਖਦੇ ਹਨ ਮੈਂ ਇਹ ਭਗਤੀ ਦ੍ਰਿੜ ਕਰ ਲਈ ਹੈ। ਇਸ ਬਾਰੇ ਹੁਣ ਕਿਸ ਨੂੰ ਦੱਸੀਏ ਕਿ ਜਿਸ ਕਾਰਨ ਅਸਾਂ ਤੁਹਾਡੀ ਭਗਤੀ ਕੀਤੀ ਉਹ ਦੁੱਖ ਅਜੇ ਵੀ ਸਹਿ ਰਹੇ ਹਾਂ।

*॥ ਸੋਰਠਿ ॥*

*ਦੁਲਭ ਜਨਮੁ ਪੁੰਨ ਫਲ ਪਾਇਓ*
*ਬਿਰਥਾ ਜਾਤਿ ਅਬਿਬੇਕੈ॥*
*ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ*
*ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ॥ ੧॥*
*ਨ ਬੀਚਾਰਿਓ ਰਾਜਾ ਰਾਮ ਕੋ ਰਸੁ॥*
*ਜਿਹ ਰਸ ਅਨਰਸ ਬੀਸਰਿ ਜਾਹੀ॥ ੧ ਰਹਾਉ॥*
*ਜਾਨਿ ਅਜਾਨ ਭਏ ਹਮ ਬਾਵਰ*
*ਸੋਚ ਅਸੋਚ ਦਿਵਸ ਜਾਹੀ॥*
*ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ*
*ਪਰਮਾਰਥ ਪਰਵੇਸ ਨਾਹੀ॥ ੨॥*
*ਕਹੀਅਤ ਆਨ ਅਚਰੀਅਤ ਅਨ ਕਛੁ*
*ਸਮਝ ਨ ਪਰੈ ਅਪਰ ਮਾਇਆ॥*
*ਕਹਿ ਰਵਿਦਾਸ ਉਦਾਸ ਦਾਸ ਮਤਿ*
*ਪਰਹਰਿ ਕੋਪੁ ਕਰਹੁ ਜੀਅ ਦਇਆ॥੩॥੩॥*

**ਅਰਥ:**—ਮਨੁੱਖਾ ਜਨਮ ਦਰੁਲੱਭ ਹੈ ਜੋ ਪੁੰਨਾਂ ਦੇ ਫਲ ਵਜੋਂ ਪ੍ਰਾਪਤ ਹੋਇਆ ਹੈ ਪਰ ਅਗਿਆਨ ਕਰ ਬੇਅਰਥ ਗੁਵਾਈ ਜਾ ਰਹੇ ਹਾਂ। ਰਾਜਾ ਇੰਦ੍ਰ ਵਰਗੇ ਗਹਿ ਤੇ ਸਿੰਘਾਸਣ ਭਗਤੀ ਬਿਨਾਂ ਕਿਸ ਲੇਖੇ ਵਿੱਚ ਹਨ ? ਤੂੰ ਰਾਜਾ ਰਾਮ ਦੇ ਪ੍ਰੇਮ-ਰਸ ਵਲ ਧਿਆਨ ਦਿੱਤਾ ਜਿਸ ਰਸ ਦੀ ਪ੍ਰਾਪਤੀ ਨਾਲ ਹੋਰ ਸਭ ਰਸ ਕਸ ਭੁੱਲ ਜਾਂਦੇ ਹਨ। ਅਸੀਂ ਜਾਣ ਬੁਝ ਕੇ ਬਾਵਲੇ ਹੋ ਗਏ ਹਾਂ। ਬੇਅਰਥ ਸੋਚਾਂ ਵਿੱਚ ਦਿਨ ਬੀਤੀ ਜਾਂਦੇ ਹਨ। ਇੰਦ੍ਰ ਸ਼ਕਤੀਸ਼ਾਲੀ ਹਨ ਤੇ ਬੁਧ ਨਿਰਬਲ ਹੈ ਜਿਸ ਕਾਰਨ ਰੱਬ ਦੇ ਰਾਹ ਦੀ ਕੋਈ ਸੋਝੀ ਨਹੀਂ ਹੁੰਦੀ। ਸਾਡੀ ਕਹਿਣੀ ਹੋਰ ਹੈ ਤੇ ਕਰਨੀ ਹੋਰ ਹੈ। ਮਾਇਆ ਅਪਾਰ ਹੈ ਕੁਝ ਸਮਝ ਨਹੀਂ ਪੈਂਦੀ। ਭਗਤ ਰਵਿਦਾਸ ਜੀ ਆਖਦੇ ਹਨ ਕਿ ਤੇਰਾ ਦਾਸ ਉਦਾਸ ਹੋ ਗਿਆ ਹੈ। ਕਿਰਪਾ ਕਰਕੇ ਕ੍ਰੋਧ ਛੱਡ ਕੇ ਇਸ ਜੀਵ 'ਤੇ ਦਇਆ ਕਰੋ।

॥ ਸੋਰਠਿ ॥

*ਸੁਖ ਸਾਗਰੁ ਸੁਰਤਰ ਚਿੰਤਾਮਨਿ*
*ਕਾਮਧੇਨੁ ਬਸਿ ਜਾ ਕੇ॥*
*ਚਾਰ ਪਦਾਰਥ ਅਸਟ ਦਸਾ ਸਿਧਿ*
*ਨਵ ਨਿਧਿ ਕਰ ਤਲ ਤਾ ਕੇ॥ ੧॥*
*ਹਰਿ ਹਰਿ ਹਰਿ ਨ ਜਪਹਿ ਰਸਨਾ॥*
*ਅਵਰ ਸਭ ਤਿਆਗਿ ਬਚਨ ਰਚਨਾ॥ ੧॥ ਰਹਾਉ॥*
*ਨਾਨਾ ਖਿਆਨ ਪੁਰਾਨ ਬੇਦ ਬਿਧਿ*
*ਚਉਤੀਸ ਅਖਰ ਮਾਂਹੀ॥*
*ਬਿਆਸ ਬਿਚਾਰਿ ਕਹਿਓ ਪਰਮਾਰਥੁ*
*ਰਾਮ ਨਾਮ ਸਰਿ ਨਾਹੀ॥ ੨॥*
*ਸਹਜ ਸਮਾਧਿ ਉਪਾਧਿ ਰਹਤ ਫੁਨਿ*
*ਬਡੈ ਭਾਗਿ ਲਿਵ ਲਾਗੀ॥*
*ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ*
*ਜਨਮ ਮਰਨ ਭੈ ਭਾਗੀ॥ ੩॥ ੪॥*

**ਅਰਥ:**—ਪਰਮਾਤਮਾਂ ਸੁਖ-ਸਾਗਰ ਹੈ ਜਿਸ ਵਿੱਚ ਕਲਪਤ, ਚਿੰਤਾਮਣੀ ਤੇ ਕਾਮਧੇਨ ਹਨ। ਚਾਰ ਪਦਾਰਥ, ਅਠਾਰਾਂ ਸਿੱਧੀਆਂ, ਨੌ ਨਿਧੀਆਂ ਜਿਸ ਦੀ ਤਲੀ 'ਤੇ ਪਈਆਂ ਹਨ। ਹੇ ਰਸਨਾ ਹੋਰ ਸਾਰੇ ਬਚਨਾਂ ਨੂੰ ਤਿਆਗ ਕੇ ਉਸ ਹਰੀ ਦਾ ਨਾਮ ਕਿਉਂ ਨਹੀਂ ਜਪਦੀ? ਪੁਰਾਣਾਂ ਦੀਆਂ ਕਈ ਕਥਾਵਾਂ ਵਿੱਚ ਬ੍ਰਹਮਾਂ ਨੇ ਵੇਦਾਂ ਵਿੱਚ ਤੇ ਜ਼ੋਰ ਕੁਝ ਹੋਰ 34 ਅਖਰਾਂ ਵਿੱਚ ਹੈ, ਬਿਆਸ ਜੀ ਨੇ ਵਿਚਾਰ ਕਰਕੇ ਦੱਸਿਆ ਹੈ ਕਿ ਰਾਮ ਨਾਮ ਦੇ ਬਰਾਬਰ ਕੋਈ ਵੀ ਵਸਤੂ ਨਹੀਂ ਹੈ। ਉਹ ਵੱਡੇ ਭਾਗਾਂ ਵਾਲੇ ਹਨ ਜਿਹਨਾਂ ਦੀ ਲਿਵ ਅਕਾਲ ਪੁਰਖ ਨਾਲ ਲਗ ਗਈ ਹੈ ਤੇ ਜਿਹਨਾਂ ਦੀ ਸਹਜ ਸਮਾਧੀ ਬਿਨਾਂ ਕਿਸੇ ਉਪਾਧੀ ਦੇ ਲੱਗੀ ਰਹਿੰਦੀ ਹੈ। ਭਗਤ ਰਵਿਦਾਸ ਜੀ ਆਖਦੇ ਹਨ ਜਿਹਨਾਂ ਨੇ ਪ੍ਰਕਾਸ਼ ਮਨ ਵਿੱਚ ਧਾਰਨ ਕੀਤਾ ਹੈ ਉਹਨਾਂ ਨੂੰ ਜਨਮ ਮਰਨ ਦਾ ਭੈ ਨਹੀਂ ਹੈ।

॥ ਸੋਰਠਿ ॥

*ਜਉ ਤੁਮ ਗਿਰਿਵਰ ਤਉ ਹਮ ਮੋਰਾ॥*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥ ੧॥*
*ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ॥*
*ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥ ੧॥ ਰਹਾਉ॥*
*ਜਉ ਤੁਮ ਦੀਵਰਾ ਤਉ ਹਮ ਬਾਤੀ॥*
*ਜਉ ਤੁਮ ਤੀਰਥ ਤਉ ਹਮ ਜਾਤੀ॥ ੨॥*

*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥ ੩॥*
*ਜਹ ਜਹ ਜਾਉ ਤਹਾ ਤੇਰੀ ਸੇਵਾ॥*
*ਤੁਮ ਸੋ ਠਾਕੁਰੁ ਅਉਰੁ ਨ ਦੇਵਾ॥ ੪॥*
*ਤੁਮਰੇ ਭਜਨ ਕਟਹਿ ਜਮ ਫਾਂਸਾ॥*
*ਭਗਤਿ ਹੇਤ ਗਾਵੈ ਰਵਿਦਾਸਾ॥ ੫॥ ੫॥*

**ਅਰਥ:**—ਜੇਕਰ ਆਪ ਸਰੇਸ਼ਟ ਪਰਬਤ ਹੋ ਤਾਂ ਅਸੀਂ ਮੋਰ ਹਾਂ। ਜੇਕਰ ਆਪ ਚੰਦਰਮਾ ਹੋ ਤਾਂ ਮੈਂ ਚਕੋਰ ਹਾਂ। ਤੇ ਪਰਮਾਤਮਾਂ ਜੇਕਰ ਆਪ ਸਾਡੇ ਨਾਲੋਂ ਪ੍ਰੀਤ ਨਾ ਤੋੜੋ ਤਾਂ ਅਸੀਂ ਵੀ ਨਹੀਂ ਤੋੜਦੇ। ਤੁਹਾਡੇ ਨਾਲੋਂ ਤੋੜ ਕੇ ਫਿਰ ਕਿਸ ਨਾਲ ਜੋੜੀਏ ? ਜੇ ਕਰ ਤੁਸੀਂ ਦੀਪਕ ਹੋ ਤਾਂ ਅਸੀਂ ਬੱਤੀ ਹਾਂ। ਜੇਕਰ ਆਪ ਤੀਰਥ ਹੋ ਤਾਂ ਅਸੀਂ ਯਾਤਰੀ ਹਾਂ। ਅਸਾਂ ਆਪ ਨਾਲ ਸੱਚਾ ਪ੍ਰੇਮ ਪਾ ਲਿਆ ਹੈ। ਤੁਹਾਡੇ ਨਾਲ ਪ੍ਰੇਮ ਪਾ ਕੇ ਬਾਕੀ ਸਾਰਿਆਂ ਨਾਲੋਂ ਤੋੜ ਲਿਆ ਹੈ। ਮੈਂ ਜਿਥੇ ਜਿਥੇ ਵੀ ਜਾਵਾਂ ਉਥੇ ਤੁਹਾਡੀ ਸੇਵਾ ਕਰਦਾ ਹਾਂ। ਹੇ ਪਰਮਾਤਮਾਂ! ਤੁਹਾਡੇ ਵਰਗਾ ਕੋਈ ਦੇਵਤਾ ਨਹੀਂ ਹੈ। ਆਪ ਦੇ ਸਿਮਰਨ ਕਰਨ ਨਾਲ ਜਮਾਂ ਦੀ ਫਾਂਸੀ ਕੱਟੀ ਜਾਂਦੀ ਹੈ। ਭਗਤ ਰਵਿਦਾਸ ਭਗਤੀ ਪ੍ਰਾਪਤ ਕਰਨ ਲਈ ਆਪ ਦੇ ਜਸ ਗਾਉਂਦਾ ਹੈ।

*॥ ਸੋਰਠਿ ॥*

*ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥*
*ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥ ੧॥*
*ਪ੍ਰਾਨੀ ਕਿਆ ਮੇਰਾ ਕਿਆ ਤੇਰਾ॥*
*ਜੈਸੇ ਤਰਵਰ ਪੰਖਿ ਬਸੇਰਾ॥ ੧॥ ਰਹਾਉ॥*
*ਰਾਖਹੁ ਕੰਧ ਉਸਾਰਹੁ ਨੀਵਾਂ॥*
*ਸਾਢੇ ਤੀਨਿ ਹਾਥ ਤੇਰੀ ਸੀਵਾਂ ॥ ੨॥*
*ਬੰਕੇ ਬਾਲ ਪਾਗ ਸਿਰਿ ਡੇਰੀ॥*
*ਇਹੁ ਤਨੁ ਹੋਇਗੋ ਭਸਮ ਕੀ ਢੇਰੀ॥੩॥*
*ਊਚੇ ਮੰਦਰ ਸੁੰਦਰ ਨਾਰੀ॥*
*ਰਾਮ ਨਾਮ ਬਿਨੁ ਬਾਜੀ ਹਾਰੀ॥ ੪॥*
*ਮੇਰੀ ਜਾਤਿ ਕਮੀਨੀ ਪਾਤਿ ਕਮੀਨੀ ਓਛਾ ਜਨਮੁ ਹਮਾਰਾ॥*
*ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥੫॥*

**ਅਰਥ:**—ਪਾਣੀ ਦੀ ਕੰਧ ਹੈ ਤੇ ਹਵਾ ਦਾ ਥੰਮ੍ਹ ਹੈ। ਰੱਤ ਦੀਆਂ ਬੂੰਦਾਂ ਨਾਲ ਗਾਰਾ ਲਗਾਇਆ ਗਿਆ ਹੈ। ਹੱਡ ਮਾਸ ਤੇ ਨਾੜਾਂ ਦਾ ਪਿੰਜਰ ਬਣਿਆ ਹੈ ਜਿਸ ਵਿੱਚ (ਆਤਮਾਂ ਰੂਪੀ) ਵਿਚਾਰਾ ਪੰਛੀ ਰਹਿੰਦਾ ਹੈ। ਹੇ ਪ੍ਰਾਣੀ ਇਥੇ ਤੇਰਾ ਕੀ ਹੈ ? ਮੇਰਾ ਕੀ ਹੈ ? ਜਿਵੇਂ ਪੰਛੀ ਦਰੱਖ਼ਤ 'ਤੇ ਰਾਤ ਗੁਜ਼ਾਰਦੇ ਹਨ (ਭਾਵ

ਸਵੇਰ ਹੁੰਦੇ ਉਡ ਜਾਂਦੇ ਹਨ। ਮੌਤ ਆਵੇਗੀ ਤਾਂ ਇਹ ਜਗਤ ਤੁਰਤ ਛੱਡਣਾ ਪਵੇਗਾ)। ਡੂੰਘੀਆਂ ਨੀਹਾਂ ਰੱਖ ਕੇ ਕੰਧਾਂ ਉਸਾਰਦੇ ਹੋ ਪਰ ਤੇਰੀ ਹੱਦ ਤਾਂ ਬਸ ਸਾਢੇ ਤਿੰਨ ਹੱਥ ਹੈ। ਵਾਲ ਬਾਂਕੇ ਬਣਾ ਕੇ ਸਿਰ 'ਤੇ ਪਗੜੀ ਸਜਾਉਂਦਾ ਹੈਂ ਪਰ ਇਹ ਸਰੀਰ ਤਾਂ ਸੁਆਹ ਦੀ ਢੇਰੀ ਹੋ ਜਾਣਾ ਹੈ। ਬੜੇ ਉੱਚੇ-ਉੱਚੇ ਮਕਾਨ ਉਸਾਰੇ ਤੇ ਸੁੰਦਰ ਇਸਤਰੀਆਂ ਭੋਗੀਆਂ ਪਰ ਰਾਮ ਨਾਮ ਬਿਨਾਂ ਜੀਵਨ ਬਾਜ਼ੀ ਹਾਰ ਗਏ। ਭਗਤ ਰਵਿਦਾਸ ਜੀ ਆਖਦੇ ਹਨ ਮੇਰੀ ਜਾਤ ਕਮੀਨੀ ਹੈ, ਪਾਤ ਕਮੀਨੀ ਹੈ ਤੇ ਮੇਰਾ ਜਨਮ ਤੁੱਛ ਹੈ। ਹੇ ਰਾਮ ਜੀ, ਮੈਂ ਆਪ ਦੀ ਸ਼ਰਨ ਆ ਡਿਗਾ ਹਾਂ।

*॥ ਸੋਰਠਿ॥*

*ਚਮਰਟਾ ਗਾਂਠਿ ਨ ਜਨਈ॥*
*ਲੋਗੁ ਗਠਾਵੈ ਪਨਹੀ॥ ੧॥ ਰਹਾਉ॥*
*ਆਰ ਨਹੀ ਜਿਹ ਤੋਪਉ॥*
*ਨਹੀ ਰਾਂਬੀ ਠਾਉ ਰੋਪਉ॥ ੧॥*
*ਲੋਗੁ ਗੰਠਿ ਗੰਠਿ ਖਰਾ ਬਿਗੂਚਾ॥*
*ਹਉ ਬਿਨੁ ਗਾਂਠੇ ਜਾਇ ਪਹੂਚਾ॥ ੨॥*
*ਰਵਿਦਾਸੁ ਜਪੈ ਰਾਮ ਨਾਮਾ॥*
*ਮੋਹਿ ਜਮ ਸਿਉ ਨਾਹੀ ਕਾਮਾ॥ ੩॥ ੭॥*

**ਅਰਥ:**—ਚਮਾਰ ਨੂੰ ਗੰਢਣ ਦਾ ਵਲ ਨਹੀਂ ਆਉਂਦਾ ਪਰ ਲੋਕੀ ਜੁੱਤੀਆਂ ਗੰਢਾਉਣ ਆ ਜਾਂਦੇ ਹਨ। ਤੋਪੇ ਲਾਉਣ ਲਈ ਆਰ ਨਹੀਂ ਹੈ। ਨਾ ਰੰਬੀ ਹੈ ਜਿਸ ਨਾਲ ਟਾਕੀ ਲਾਵਾਂ। ਲੋਗ ਗੰਢਦੇ-ਗੰਢਦੇ ਬਹੁਤ ਖ਼ੁਆਰ ਹੋਏ ਹਨ, ਮੈਂ ਬਿਨਾਂ ਜੁੱਤੀਆਂ ਗੰਢਣ ਦੇ ਪਰਮਾਤਮਾਂ ਦੇ ਚਰਨਾਂ ਵਿੱਚ ਜਾ ਪੁੱਜਾ ਹਾਂ। ਰਵਿਦਾਸ ਜੀ ਪਰਮਾਤਮਾਂ ਦਾ ਨਾਮ ਜਪਦੇ ਹਨ। ਮੈਨੂੰ ਜਮਾਂ ਨਾਲ ਕੋਈ ਵਾਸਤਾ ਨਹੀਂ ਹੈ।

ੴ ਸਤਿਗੁਰ ਪ੍ਰਸਾਦਿ॥

# ਧਨਾਸਰੀ ਭਗਤ ਰਵਿਦਾਸ ਜੀ ਕੀ

*ਹਮ ਸਰਿ ਦੀਨੁ ਦਇਆਲੁ ਨਾ ਤੁਮ ਸਰਿ*
*ਅਬ ਪਤੀਆਰੁ ਕਿਆ ਕੀਜੈ॥*
*ਬਚਨੀ ਤੋਰ ਮੋਰ ਮਨੁ ਮਾਨੈ*
*ਜਨ ਕਉ ਪੂਰਨੁ ਦੀਜੈ॥ ੧॥*
*ਹਉ ਬਲਿ ਬਲਿ ਜਾਉ ਰਮਈਆ ਕਾਰਨੇ*
*ਕਾਰਨ ਕਵਨ ਅਬੋਲ॥ ਰਹਾਉ॥*
*ਬਹੁਤ ਜਨਮ ਬਿਛੁਰੇ ਥੇ ਮਾਧਉ*
*ਇਹੁ ਜਨਮੁ ਤੁਮ੍ਹਾਰੇ ਲੇਖੇ॥*
*ਕਹਿ ਰਵਿਦਾਸ ਆਸ ਲਗਿ ਜੀਵਉ*
*ਚਿਰ ਭਇਓ ਦਰਸਨੁ ਦੇਖੇ॥ ੨॥ ੧॥*

**ਅਰਥ:**—(ਹੇ ਪਰਮਾਤਮਾਂ) ਮੇਰੇ ਵਰਗਾ ਦੀਨ ਕੋਈ ਨਹੀਂ ਤੇ ਆਪ ਜੀ ਵਰਗਾ ਦਇਆਲੂ ਕੋਈ ਨਹੀਂ ਹੈ। ਹੁਣ ਇਸ ਗੱਲ ਦਾ ਪਰਤਾਵ ਕਰਨ ਦੀ ਕੀ ਲੋੜ ਹੈ ? ਆਪਣੇ ਦਾਸ ਨੂੰ ਇਹ ਪੂਰਨਤਾ ਦਿਉ ਕਿ ਆਪਣੇ ਬਚਨਾਂ ਉਪਰ ਮੇਰੇ ਮਨ ਨੂੰ ਯਕੀਨ ਹੋ ਜਾਵੇ। ਮੈਂ ਆਪਣੇ ਰਾਮ ਤੋਂ ਬਲ ਬਲ ਜਾਂਦਾ ਹਾਂ। ਕੀ ਕਾਰਨ ਹੈ ਕਿ ਆਪ ਬੋਲਦੇ ਨਹੀਂ ਹੋ ? ਹੇ ਮਾਧੋ, ਬੜੇ ਜਨਮਾਂ ਤੋਂ ਅਸੀਂ ਆਪ ਨਾਲੋਂ ਵਿਛੜੇ ਹੋਏ ਹਾਂ। ਪਰ ਹੁਣ ਇਹ ਜਨਮ ਤੁਹਾਡੇ ਲੇਖੇ ਹੈ। ਭਗਤ ਰਵਿਦਾਸ ਜੀ ਆਖਦੇ ਹਨ ਮੈਂ ਇਸ ਆਸ ਨਾਲ ਜੀਅ ਰਿਹਾ ਹਾਂ। ਆਪ ਦੇ ਦਰਸ਼ਨ ਕੀਤਿਆ ਬੜੀ ਦੇਰ ਹੋ ਗਈ ਹੈ।

*॥ ਧਨਾਸਰੀ॥*

*ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ*
*ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥*
*ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ*
*ਰਸਨ ਅੰਮ੍ਰਿਤ ਰਾਮ ਨਾਮ ਭਾਖਉ॥ ੧॥*
*ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥*

*ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥ ੧ ਰਹਾਉ॥*
*ਸਾਧਸੰਗਤਿ ਬਿਨਾਂ ਭਾਉ ਨਹੀਂ ਊਪਜੈ*
*ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥*
*ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ*
*ਪੈਜ ਰਾਖਹੁ ਰਾਜਾ ਰਾਮ ਮੇਰੀ ॥ ੨॥ ੨॥*

**ਅਰਥ:**—ਮਨ ਵਿੱਚ ਸਿਮਰਨ, ਨੈਣਾਂ ਨਾਲ ਦਰਸ਼ਨ, ਕੰਨਾਂ ਤੇ ਬਾਣੀ ਵਿੱਚ ਸੁਹਣਾ ਜਸ ਪ੍ਰੀਤਮ ਦਾ ਭਰੀ ਰੱਖਾਂ। ਮਨ ਨੂੰ ਭਵਰਾ ਬਣਾ ਕੇ ਹਿਰਦੇ ਵਿੱਚ ਚਰਨ ਕੰਵਲ ਵਸਾਵਾਂ ਤੇ ਰਸਨਾ ਨਾਲ ਅੰਮ੍ਰਿਤ ਨਾਮ ਸਦਾ ਉਚਾਰਨ ਕਰਦਾ ਰਹਾਂ। ਮੇਰਾ ਪ੍ਰੇਮ ਗੋਬਿੰਦ ਜੀ ਨਾਲ ਨਾ ਘਟੇ, ਮੈਂ ਬੜੇ ਮਹਿੰਗੇ ਭਾ ਜੀਅ ਦੇ ਕੇ ਲਈ ਹੈ। ਸਾਧ ਦੀ ਸੰਗਤ ਬਿਨਾਂ (ਮਨ ਵਿੱਚ) ਪਿਆਰ ਨਹੀਂ ਜਨਮਦਾ। ਤੇ ਪਿਆਰ ਬਿਨ (ਪਰਮਾਤਮਾਂ ਜੀ) ਤੇਰੀ ਭਗਤੀ ਨਹੀਂ ਹੋ ਸਕਦੀ। ਭਗਤ ਰਵਿਦਾਸ ਹਰਿ ਜੀ ਪਾਸ ਬੇਨਤੀ ਕਰਦਾ ਹੈ ਕਿ ਹੇ ਰਾਜਾ ਰਾਮ ਮੇਰੀ ਇਜ਼ਤ ਰਖੋ।

*॥ ਧਨਾਸਰੀ॥*

*ਨਾਮ ਤੇਰੋ ਆਰਤੀ ਮਜਨੁ ਮੁਰਾਰੇ॥*
*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥ ੧॥ ਰਹਾਉ॥*
*ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ*
*ਨਾਮ ਤੇਰਾ ਕੇਸਰੋ ਲੇ ਛਿਟਕਾਰੇ॥*
*ਨਾਮੁ ਤੇਰਾ ਅੰਭਲਾ ਨਾਮੁ ਤੇਰੋ ਚੰਦਨੋ*
*ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥ ੧॥*
*ਨਾਮੁ ਤੇਰਾ ਦੀਵਾ ਨਾਮ ਤੇਰੋ ਬਾਤੀ*
*ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥*
*ਨਾਮੁ ਤੇਰੇ ਕੀ ਜੋਤਿ ਲਗਾਈ*
*ਭਇਓ ਉਜਿਆਰੋ ਭਵਨ ਸਗਲਾਰੇ॥ ੨॥*
*ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ*
*ਭਾਰ ਅਠਾਰਹ ਸਗਲ ਜੂਠਾਰੇ॥*
*ਤੇਰੋ ਕੀਆ ਤੁਝਹਿ ਕਿਆ ਅਰਪਉ*
*ਨਾਮੁ ਤੇਰਾ ਤੁਹੀ ਚਵਰ ਢੋਲਾਰੇ॥ ੩॥*
*ਦਸ ਅਠਾ ਅਠਸਠੇ ਚਾਰੇ ਖਾਣੀ*
*ਇਹੈ ਵਰਤਣਿ ਹੈ ਸਗਲ ਸੰਸਾਰੇ॥*
*ਕਹੈ ਰਵਿਦਾਸੁ ਨਾਮੁ ਤੇਰੋ ਆਰਤੀ*
*ਸਤਿ ਨਾਮਿ ਹੈ ਹਰਿ ਭੋਗ ਤੁਹਾਰੇ॥ ੪॥ ੩॥*

**ਅਰਥ:**—(ਹੇ ਪਰਮਾਤਮਾਂ) ਤੇਰਾ ਨਾਮ ਹੀ ਮੇਰੀ ਆਰਤੀ ਹੈ ਤੇ ਇਹੀ ਮੇਰਾ ਇਸ਼ਨਾਨ ਹੈ। ਪਰਮਾਤਮਾਂ ਦੇ ਨਾਮ ਬਿਨਾਂ ਬਾਕੀ ਸਭ ਪਸਾਰੇ ਝੂਠੇ ਹਨ। ਤੇਰਾ ਨਾਮ ਹੀ ਮੇਰਾ ਆਸਣ ਹੈ ਤੇ ਤੇਰਾ ਨਾਮ ਹੀ ਸਿਲ ਹੈ। ਤੇਰਾ ਨਾਮ ਹੀ ਕੇਸਰ ਹੈ ਜਿਸ ਦਾ ਮੈਂ ਛਿੱਟਾ ਦਿੰਦਾ ਹਾਂ। ਤੇਰਾ ਨਾਮ ਹੀ ਜਲ ਹੈ ਤੇ ਤੇਰਾ ਨਾਮ ਹੀ ਚੰਦਨ ਹੈ। ਇਸ ਚੰਦਨ ਨੂੰ ਜਪ ਰਾਹੀਂ ਮੈਂ ਰਗੜਦਾ ਹਾਂ ਤੇ ਫਿਰ ਤੁਹਾਡੇ ਅੱਗੇ ਚੜ੍ਹਾ ਦਿੰਦਾ ਹਾਂ। ਤੇਰਾ ਨਾਮ ਹੀ ਦੀਪਕ ਹੈ। ਨਾਮ ਹੀ ਬੱਤੀ ਹੈ। ਨਾਮ ਦਾ ਤੇਲ ਹੈ। ਤੇਰੇ ਨਾਮ ਦੀ ਜੋਤੀ ਨਾਲ ਮੈਂ ਉਸ ਨੂੰ ਜਗਾਇਆ ਹੈ। ਇਸ ਰੋਸ਼ਨੀ ਨਾਲ ਸਾਰੇ ਘਰ ਵਿੱਚ ਉਜਿਆਲਾ ਹੋ ਗਿਆ ਹੈ। ਤੇਰਾ ਨਾਮ ਹੀ ਧਾਗਾ ਹੈ ਤੇ ਨਾਮ ਹੀ ਫੁੱਲਾਂ ਦੀ ਮਾਲਾ, ਹੋਰ ਸਾਰੀ ਬਨਸਪਤੀ ਜੂਠੀ ਹੈ। ਤੇਰਾ ਦਿੱਤਾ ਤੁਹਾਨੂੰ ਕੀ ਅਰਪਣ ਕਰਾਂ ? ਤੇਰੇ ਨਾਮ ਦਾ ਚਵਰ ਝੁਲਾਉਂਦਾ ਹਾਂ। 18 ਪੁਰਾਣ, 68 ਤੀਰਥ, ਚਾਰੇ ਖਾਣੀਆਂ ਵਿੱਚ ਸਾਰਾ ਸੰਸਾਰ ਲੱਗਿਆ ਹੋਇਆ ਹੈ। ਭਗਤ ਰਵਿਦਾਸ ਤਾਂ ਆਪ ਦੇ ਨਾਮ ਸਿਮਰਨ ਦੀ ਹੀ ਆਰਤੀ ਕਰਦਾ ਹੈ ਤੇ ਤੁਹਾਡੇ ਭੋਗ ਲਈ ਉਸ ਪਾਸ ਸਤਿਨਾਮ ਹੈ।

ਪਰੰਪਰਾਗਤ ਆਰਤੀ ਦਾ ਖੰਡਨ ਭਗਤ ਜੀ ਨੇ ਕੀਤਾ ਹੈ ਜੋ ਥਾਲ ਵਿੱਚ ਦੀਪਕ ਜਗਾ ਕੇ, ਸੰਖ ਵਜਾ ਕੇ, ਫੁੱਲਾਂ ਦੀ ਬਰਖਾ ਕਰਕੇ ਤੇ ਹੋਰ ਅਜੇਹੇ ਟੱਲ ਆਦਿ ਖੜਕਾ ਕੇ ਕੀਤੀ ਜਾਂਦੀ ਸੀ ਤੇ ਦੱਸਿਆ ਕਿ ਨਾਮ ਜਪਣਾ ਹੀ ਪਰਮਾਤਮਾਂ ਦੀ ਆਰਤੀ ਕਰਨੀ ਹੈ। ਸੱਚੀ ਆਰਤੀ ਤਾਂ ਨਾਮ ਸਿਮਰਨ ਹੈ। ਅਜਿਹੇ ਵਿਚਾਰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ 'ਗਗਨ ਮੈਂ ਥਾਲ ਰਵਿ ਚੰਦ ਦੀਪਕ' ਵਾਲੇ ਸ਼ਬਦ ਵਿੱਚ ਦਿੱਤੇ ਹਨ ਕਿ ਸਗਲ ਸ੍ਰਿਸ਼ਟੀ ਅਕਾਲ ਪੁਰਖ ਦੀ ਆਰਤੀ ਕਰ ਰਹੀ ਹੈ। ਗਗਨ ਥਾਲ ਹੈ, ਸੂਰਜ, ਤਾਰੇ, ਚੰਦ੍ਰਮਾਂ ਤੇ ਦੀਪਕ ਹਨ। ਮਲਿਆਮ ਵਲੋਂ ਸੁਗੰਧਤ ਵਾਯੂ ਆ ਰਹੀ ਹੈ ਜੋ ਧੂਪ ਦਾ ਕੰਮ ਕਰਦੀ ਪਵਨ ਚੌਰ ਕਰ ਰਹੀ ਹੈ। ਤੇ ਸਾਰੀ ਬਨਸਪਤੀ ਖਿੜ ਕੇ ਫੁੱਲਾਂ ਦਾ ਕੰਮ ਕਰ ਰਹੀ ਹੈ, ਆਦਿ। ਇਉਂ ਆਰਤੀ ਬਾਰੇ ਨਵੇਂ ਵਿਚਾਰ ਦਿੱਤੇ ਹਨ। ਸੱਚੀ ਆਰਤੀ ਤਾਂ ਪਰਮਾਤਮਾਂ ਦਾ ਨਾਮ ਜਪਣਾ ਹੈ।

੧ੴ ਸਤਿਗੁਰ ਪ੍ਰਸਾਦਿ॥

## ਜੈਤਸਰੀ ਬਾਣੀ ਭਗਤਾਂ ਕੀ

*ਨਾਥ ਕਛੂਅ ਨ ਜਾਨਉ॥*
*ਮਨੁ ਮਾਇਆ ਕੈ ਹਾਥਿ ਬਿਕਾਨਉ॥ ੧॥ ਰਹਾਉ॥*
*ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥*
*ਹਮ ਕਹੀਅਤ ਕਲਿਜੁਗ ਕੇ ਕਾਮੀ॥੧॥*
*ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥*
*ਪਲੁ ਪਲੁ ਹਰਿ ਜੀ ਤੇ ਅੰਤਰ ਪਾਰਿਓ॥ ੨॥*
*ਜਤ ਦੇਖਉ ਤਤ ਦੁਖ ਕੀ ਰਾਸੀ॥*
*ਅਜੌਂ ਨ ਪਤ੍ਹਾਇ ਨਿਗਮ ਭਏ ਸਾਖੀ॥ ੩॥*
*ਗੋਤਮ ਨਾਰਿ ਉਮਾਪਤਿ ਸ੍ਵਾਮੀ॥*
*ਸੀਸੁ ਧਰਨਿ ਸਹਸ ਭਗ ਗਾਂਮੀ॥ ੪॥*
*ਇਨ ਦੂਤਨ ਖਲੁ ਬਧੁ ਕਰ ਮਾਰਿਓ॥*
*ਬਡੋ ਨਿਲਾਜੁ ਅਜਹੂ ਨਹੀਂ ਹਾਰਿਓ॥ ੫॥*
*ਕਹਿ ਰਵਿਦਾਸ ਕਹਾ ਕੈਸੇ ਕੀਜੈ॥*
*ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ॥ ੬॥ ੧॥*

**ਅਰਥ:**—ਹੇ ਸਵਾਮੀ! ਮੈਨੂੰ ਕੁਝ ਸਮਝ ਨਹੀਂ ਆਉਂਦੀ ! ਮਨ ਤਾਂ ਮਾਇਆ ਹੱਥ ਵਿਕ ਗਿਆ ਹੈ। ਹੇ ਪਰਮਾਤਮਾਂ ਤੁਹਾਨੂੰ ਤਾਂ ਜਗਤ ਦੇ ਗੁਰੂ ਤੇ ਸਵਾਮੀ ਆਖਿਆ ਜਾਂਦਾ ਹੈ ਤੇ ਅਸੀਂ ਤਾਂ ਕਲਯੁਗ ਦੇ ਕਾਮੀ ਹਾਂ। ਇਹਨਾਂ ਪੰਜਾਂ (ਵਿਕਾਰਾਂ) ਨੇ ਮੇਰਾ ਮਨ ਕੁਰਾਹੇ ਪਾ ਦਿੱਤਾ ਹੈ ਤੇ ਪਲ ਪਲ ਪਰਮਾਤਮਾਂ ਤੋਂ ਫਰਕ ਪਾ ਦਿੱਤਾ ਹੈ। ਜਿਧਰ ਵੀ ਦੇਖਦਾ ਹਾਂ ਦੁੱਖਾਂ ਦੀ ਖਾਣ ਹੀ ਨਜ਼ਰ ਆਉਂਦੀ ਹੈ। ਸ਼ਾਸਤਰ ਵੀ ਗਵਾਹ ਹਨ ਪਰ ਮਨ ਅਜੇ ਵੀ ਨਹੀਂ ਪਤੀਜਦਾ। ਗੋਤਮ ਰਿਖੀ ਦੀ ਇਸਤਰੀ ਅਹਲਿਆ ਸੀ ਤੇ ਉਮਾ (ਪਾਰਬਤੀ) ਦਾ ਪਤੀ ਸ਼ਿਵ ਜੀ ਸੀ। ਸ਼ਿਵ ਜੀ ਨੇ ਬ੍ਰਹਮਾਂ ਦਾ ਸਿਰ ਕੱਟਣ ਦਾ ਪਾਪ ਕੀਤਾ ਜਿਸ ਕਰਕੇ ਉਹਦੇ ਹੱਥ ਨੂੰ ਬ੍ਰਹਮਾ ਦਾ ਸਿਰ ਚਿਮਟ ਗਿਆ ਸੀ ਤੇ ਅਹਲਿਆ ਨਾਲ ਇੰਦਰ ਨੇ ਵਿਭਚਾਰ ਕੀਤਾ ਜਿਸ ਕਰਕੇ ਉਹਦੇ ਸਰੀਰ 'ਤੇ ਹਜ਼ਾਰ ਭਗਾਂ ਦੇ ਨਿਸ਼ਾਨ ਬਣ ਗਏ ਸਨ। ਇਸੇ ਤਰ੍ਹਾ ਇਹਨਾਂ ਦੁਸ਼ਟਾਂ (ਵਿਸ਼ੇ ਵਿਕਾਰਾਂ) ਨੇ ਮੇਰੇ ਮੂਰਖ ਮਨ ਨੂੰ ਬੰਨ੍ਹ

ਕੇ ਮਾਰਿਆ ਹੈ ਪਰ ਇਹ ਬੜਾ ਬੇਸ਼ਰਮ ਹੈ, ਅਜੇ ਵੀ ਉਹਨਾਂ ਦੀ ਸੰਗਤ ਤੋਂ ਨਹੀਂ ਹਟਿਆ। ਭਗਤ ਰਵਿਦਾਸ ਜੀ ਆਖਦੇ ਹਨ ਕਿਥੇ ਜਾਈਏ ? ਕੀ ਕਰੀਏ ? ਬਿਨਾਂ ਰਘੁਨਾਥ ਜੀ ਦੀ ਹੋਰ ਕਿਸ ਦੀ ਸ਼ਰਨੀ ਪਈਏ ?

ਭਾਵ ਹੈ ਕਿ ਵਿਕਾਰਾਂ ਕਰਕੇ ਵੱਡੇ ਵੱਡੇ ਦੇਵਤਿਆਂ ਨੇ ਬੜੇ ਘੋਰ ਪਾਪ ਕੀਤੇ ਜਿਵੇਂ ਇੰਦਰ ਨੇ ਗੌਤਮ ਰਿਖੀ ਦੀ ਇਸਤਰੀ ਅਹਲਿਆ ਨਾਲ ਵਿਭਚਾਰ ਕੀਤਾ। ਬ੍ਰਹਮਾਂ ਜੋ ਆਪਣੀ ਧੀ 'ਤੇ ਮੋਹਤ ਹੋ ਕੇ ਉਸ ਨਾਲ ਵਿਭਚਾਰ ਕਰਨਾ ਚਾਹੁੰਦਾ ਸੀ, ਸ਼ਿਵ ਜੀ ਨੇ ਗੁੱਸੇ ਵੱਸ ਉਸ ਦਾ ਸਿਰ ਵੱਢ ਦਿੱਤਾ ਜਿਸ ਕਾਰਨ ਉਸ ਦੇ ਹੱਥ ਨੂੰ ਉਹ ਸਿਰ ਚਿਮਟ ਗਿਆ ਤੇ 68 ਤੀਰਥਾਂ ਦੇ ਇਸ਼ਨਾਨ ਕਰਨ ਮਗਰੋਂ ਨਾਲੋਂ ਲੱਥਾ ਸੀ। ਇਹ ਸਾਰੇ ਪਾਪਾਂ ਦਾ ਮੂਲ ਵਿਕਾਰ ਸਨ। ਭਗਤ ਜੀ ਆਖਦੇ ਹਨ ਕਿ ਮੈਨੂੰ ਪਤਾ ਹੈ ਕਿ ਵਿਕਾਰਾਂ ਨੇ ਕੀ ਕੀ ਰੰਗ ਲਗਾਏ ਹਨ। ਪਰ ਫਿਰ ਵੀ ਮਨ ਇਹਨਾਂ ਪੰਜਾਂ ਦੇ ਵੱਸ ਪਿਆ ਕੁਕਰਮ ਕਰੀ ਜਾ ਰਿਹਾ ਹੈ। ਇਹਨਾਂ ਤੋਂ ਛੁਟਕਾਰਾ ਕਿਵੇਂ ਹੋ ਸਕਦਾ ਹੈ? ਬਸ ਇਕੋ ਹੀ ਰਾਹ ਹੈ ਕਿ ਪਰਮਾਤਮਾਂ ਦੀ ਸ਼ਰਨ ਵਿੱਚ ਚਲੇ ਜਾਓ, ਫਿਰ ਆਪੇ ਹੀ ਇਹਨਾਂ ਮਹਾਂ ਬਲੀਆਂ ਤੋਂ ਬਚਾਅ ਹੋ ਜਾਵੇਗਾ।

ੴ ਸਤਿਗੁਰ ਪ੍ਰਸਾਦਿ॥

# ਰਾਗੁ ਸੂਹੀ ਬਾਣੀ ਭਗਤ ਰਵਿਦਾਸ ਜੀਉ ਕੀ

*ਸਹ ਕੀ ਸਾਰ ਸੁਹਾਗਨਿ ਜਾਨੈ॥*
*ਤਜਿ ਅਭਿਮਾਨੁ ਸੁਖ ਰਲੀਆ ਮਾਨੈ॥*
*ਤਨੁ ਮਨੁ ਦੇਇ ਨ ਅੰਤਰੁ ਰਾਖੈ॥*
*ਅਵਰਾ ਦੇਖਿ ਨ ਸੁਨੈ ਅਭਾਖੈ॥ ੧॥*
*ਸੋ ਕਤ ਜਾਨੈ ਪੀਰ ਪਰਾਈ॥*
*ਜਾ ਕੈ ਅੰਤਰਿ ਦਰਦੁ ਨ ਪਾਈ॥ ੧॥ ਰਹਾਉ॥*
*ਦੁਖੀ ਦੁਹਾਗਨਿ ਦੁਇ ਪਖ ਹੀਨੀ॥*
*ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ॥*
*ਪੁਰਸਲਾਤ ਕਾ ਪੰਥੁ ਦੁਹੇਲਾ॥*
*ਸੰਗਿ ਨ ਸਾਥੀ ਗਵਨੁ ਇਕੇਲਾ॥ ੨॥*
*ਦੁਖੀਆ ਦਰਦਵੰਦੁ ਦਰਿ ਆਇਆ॥*
*ਬਹੁਤੁ ਪਿਆਸ ਜਬਾਬੁ ਨ ਪਾਇਆ॥*
*ਕਹਿ ਰਵਿਦਾਸ ਸਰਨਿ ਪ੍ਰਭੁ ਤੇਰੀ॥*
*ਜਿਉ ਜਾਨਹੁ ਤਿਉ ਕਰੁ ਗਤਿ ਮੇਰੀ॥ ੩॥ ੧॥*

**ਅਰਥ:**—ਸੁਹਾਗਣ ਨੂੰ ਹੀ ਸਹੁ ਪਤੀ ਦੀ ਸਾਰ ਹੈ ਜੋ ਹਉਮੈਂ ਛੱਡ ਕੇ ਸੁਖ ਮਾਣ ਰਹੀ ਹੈ। ਉਹ ਕੋਈ ਭਿੰਨ ਭੇਦ ਨਹੀਂ ਰੱਖਦੀ ਤੇ ਤਨ ਮਨ ਪਤੀ ਨੂੰ ਅਰਪਣ ਕਰ ਦਿੰਦੀ ਹੈ। ਨਾ ਕਿਸੇ ਵੱਲ ਦੇਖਦੀ ਹੈ, ਨਾ ਗੱਲਾਂ ਸੁਣਦੀ ਹੈ ਤੇ ਨਾ ਬੋਲਦੀ ਹੈ। ਜਿਸ ਦੇ ਆਪਣੇ ਅੰਦਰ ਕੋਈ ਪੀੜ ਨਹੀਂ ਹੈ ਉਹ ਹੋਰ ਕਿਸੇ ਦੇ ਦੁਖ ਦਰਦ ਨੂੰ ਕਿਵੇਂ ਜਾਣ ਸਕਦਾ ਹੈ ? ਦੋਨੋਂ ਪੱਖ ਗਵਾ ਕੇ ਦੁਹਾਗਣ ਦੁਖੀ ਹੈ (ਭਾਵ ਨਾ ਸਹੁਰੇ ਸੁਖ ਹੈ ਨਾ ਪੇਕੇ। ਲੋਕ ਪ੍ਰਲੋਕ ਦੋਨੋ ਗਵਾ ਲਏ ਹਨ) ਕਿਉਂਕਿ ਉਸ ਨੇ ਪਤੀ (ਪਰਮਾਤਮਾਂ) ਦੀ ਲਗਾਤਾਰ ਭਗਤੀ ਨਹੀਂ ਕੀਤੀ। ਪੁਲਸਰਾਤ ਦਾ ਮਾਰਗ ਬੜਾ ਔਖਾ ਹੈ। ਉਥੇ ਕੋਈ ਸਾਥੀ ਨਹੀਂ ਹੁੰਦਾ, ਇਕੱਲੇ ਹੀ ਜਾਣਾ ਪੈਂਦਾ ਹੈ। ਦੁਖੀਆ ਤੇ ਦਰਦਮੰਦ ਤੁਹਾਡੇ ਦਰ 'ਤੇ ਆਇਆ ਹੈ। ਦਰਸ਼ਨ ਦੀ ਬੜੀ ਪਿਆਸ ਹੈ ਪਰ ਕੋਈ ਜਵਾਬ ਨਹੀਂ ਮਿਲਿਆ। ਭਗਤ ਰਵਿਦਾਸ ਜੀ ਆਖਦੇ ਹਨ ਕਿ ਪਰਮਾਤਮਾਂ, ਮੈਂ ਆਪ ਦੀ ਸ਼ਰਨ ਹਾਂ ਜਿਵੇਂ ਮਰਜ਼ੀ ਮੇਰਾ ਪਾਰ ਉਤਾਰਾ ਕਰੋ।

॥ ਸੂਹੀ॥

*ਜੋ ਦਿਨ ਆਵਹਿ ਸੋ ਦਿਨ ਜਾਹੀ॥*
*ਕਰਨਾ ਕੂਚੁ ਰਹਨੁ ਥਿਰੁ ਨਾਹੀ॥*
*ਸੰਗੁ ਚਲਤ ਹੈ ਹਮ ਭੀ ਚਲਨਾ॥*
*ਦੂਰਿ ਗਵਨੁ ਸਿਰ ਊਪਰਿ ਮਰਨਾ॥ ੧॥*
*ਕਿਆ ਤੂੰ ਸੋਇਆ ਜਾਗੁ ਇਆਨਾ॥*
*ਤੈ ਜੀਵਨੁ ਜਗਿ ਸਚੁ ਕਰਿ ਜਾਨਾ॥ ੧॥ ਰਹਾਉ॥*
*ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ॥*
*ਸਭ ਘਟ ਭੀਤਰਿ ਹਾਟੁ ਚਲਾਵੈ॥*
*ਕਰਿ ਬੰਦਿਗੀ ਛਾਡਿ ਮੈ ਮੇਰਾ॥*
*ਹਿਰਦੈ ਨਾਮੁ ਸਮ੍ਹਾਰਿ ਸਵੇਰਾ॥ ੨॥*
*ਜਨਮੁ ਸਿਰਾਨੋ ਪੰਥੁ ਨ ਸਵਾਰਾ॥*
*ਸਾਂਝ ਪਰੀ ਦਹ ਦਿਸ ਅੰਧਿਆਰਾ॥*
*ਕਹਿ ਰਵਿਦਾਸ ਨਿਦਾਨਿ ਦਿਵਾਨੇ॥*
*ਚੇਤਸਿ ਨਾਹੀ ਦੁਨੀਆ ਫਨ ਖਾਨੇ॥ ੩॥ ੨॥*

**ਅਰਥ:**—ਜੋ ਦਿਨ ਆਉਂਦੇ ਹਨ ਉਹ ਗੁਜ਼ਰ ਜਾਂਦੇ ਹਨ। ਇਥੋਂ ਚੱਲਣਾ ਪੈਣਾ ਹੈ। ਇਥੇ ਸਦਾ ਥਿਰ ਨਹੀਂ ਰਹਿਣਾ। ਸਾਡਾ ਸਾਥ ਜਾ ਰਿਹਾ ਹੈ। ਅਸੀਂ ਵੀ ਚੱਲਣਾ ਹੈ। ਜਾਣਾ ਬੜੀ ਦੂਰ ਹੈ ਤੇ ਮੌਤ ਸਿਰ 'ਤੇ ਖੜੀ ਹੈ। ਹੇ ਇਆਣੇ, ਤੂੰ ਕਿਉਂ ਗ਼ਾਫ਼ਲ ਹੋਇਆ ਸੁੱਤਾ ਪਿਆ ਹੈਂ। ਜਾਗੋ! ਤੂੰ ਇਸ ਜਗ ਵਿੱਚ ਜੀਣ ਨੂੰ ਸੱਚਾ ਮੰਨ ਲਿਆ ਹੈ। ਜਿਸ ਨੇ ਜੀਵਨ ਦਿੱਤਾ ਹੈ ਉਹ ਰਿਜ਼ਕ ਦੇਵੇਗਾ ਤੇ ਤਨ ਢੱਕਣ ਲਈ ਕਪੜੇ ਦੇਵੇਗਾ। ਉਹ ਸਾਰਿਆਂ ਵਿੱਚ ਹੱਟੀ ਚਲਾਉਂਦਾ ਹੈ (ਭਾਵ ਹਰ ਲੋੜ ਪੂਰੀ ਕਰਨ ਲਈ ਮਨੁੱਖ ਦੇ ਅੰਦਰ ਹੀ ਪ੍ਰਬੰਧ ਕੀਤਾ ਹੋਇਆ ਹੈ) ਮੈਂ-ਮੇਰਾ ਭਾਵ ਹਉਮੈਂ ਨੂੰ ਤਿਆਗ ਤੇ ਪਰਮਾਤਮਾਂ ਦੀ ਭਗਤੀ ਕਰ। ਮਨ ਵਿੱਚ ਪਰਮਾਤਮਾਂ ਦਾ ਨਾਮ ਸਵਖਤੇ ਹੀ ਸਿਮਰ ਲੈ। ਜੀਵਨ ਬੀਤ ਗਿਆ ਹੈ ਪਰ ਤੂੰ ਆਪਣਾ ਰਾਹ ਨਾ ਸਵਾਰਿਆ। ਸ਼ਾਮ ਪੈ ਗਈ ਹੈ ਤੇ ਸਾਰੇ ਪਾਸੇ ਅਹੰਕਾਰ ਪਸਰ ਗਿਆ ਹੈ (ਭਾਵ ਮੌਤ ਦੇ ਆਉਣ ਨਾਲ ਸਭ ਬਾਜ਼ੀ ਖ਼ਤਮ ਹੋ ਜਾਵੇਗੀ) ਭਗਤ ਰਵਿਦਾਸ ਜੀ ਆਖਦੇ ਹਨ ਹੇ ਮੂਰਖ ਦੀਵਾਨੇ, ਤੂੰ ਇਹ ਨਹੀਂ ਸੋਚਿਆ ਕਿ ਦੁਨੀਆਂ ਨਾਸ ਹੋ ਜਾਣ ਵਾਲਾ ਘਰ ਹੈ।

॥ ਸੂਹੀ॥

*ਊਚੇ ਮੰਦਰ ਸਾਲ ਰਸੋਈ॥*
*ਏਕ ਘਰੀ ਫੁਨਿ ਰਹਨੁ ਨ ਹੋਈ॥ ੧॥*

*ਇਹੁ ਤਨੁ ਐਸਾ ਜੈਸਾ ਘਾਸ ਕੀ ਟਾਟੀ॥*
*ਜਲ ਗਇਓ ਘਾਸੁ ਰਲਿ ਗਇਓ ਮਾਟੀ॥ ੧॥ ਰਹਾਉ॥*
*ਭਾਈ ਬੰਧ ਕੁਟੰਬ ਸਹੇਰਾ॥*
*ਓਇ ਭੀ ਲਾਗੇ ਕਾਢੁ ਸਵੇਰਾ॥ ੨॥*
*ਘਰ ਕੀ ਨਾਰਿ ਉਰਹਿ ਤਨ ਲਾਗੀ॥*
*ਉਹ ਤਉ ਭੂਤੁ ਭੂਤੁ ਕਰਿ ਭਾਗੀ॥ ੩॥*
*ਕਹਿ ਰਵਿਦਾਸ ਸਭੈ ਜਗੁ ਲੂਟਿਆ॥*
*ਹਮ ਤਉ ਏਕ ਰਾਮੁ ਕਹਿ ਛੂਟਿਆ॥ ੪॥ ੩॥*

**ਅਰਥ:**—ਉੱਚੇ ਮਹਿਲਾਂ ਤੇ ਰਸੋਈ ਖ਼ਾਨਿਆਂ ਵਿੱਚ ਮੁੜ ਇਕ ਘੜੀ ਵੀ ਟਿਕਣ ਨਹੀਂ ਹੋਣਾ। ਇਹ ਸਰੀਰ ਤਾਂ ਅਜਿਹਾ ਹੈ ਜਿਵੇਂ ਘਾਹ ਦੀ ਛਪਰੀ ਹੋਵੇ। ਘਾਸ ਜਲ ਗਿਆ ਤੇ ਮਿੱਟੀ ਵਿੱਚ ਰਲ ਗਿਆ! (ਭਾਵ ਸਰੀਰ ਜਲ ਕੇ ਸਵਾਹ ਬਣ ਜਾਂਦਾ ਹੈ ਤੇ ਮਿੱਟੀ ਵਿੱਚ ਰਲ ਜਾਂਦਾ ਹੈ) ਭਾਈ ਮਿਤ੍ਰ ਪਰਿਵਾਰ ਦੇ ਲੋਕ ਜਲਦੀ ਕੱਢਣ ਲਈ ਆਹਰੇ ਲੱਗ ਜਾਂਦੇ ਹਨ, ਘਰ ਦੀ ਇਸਤਰੀ ਜੋ ਗਲ ਨਾਲ ਲੱਗੀ ਰਹਿੰਦੀ ਸੀ ਉਹ ਵੀ ਤੈਨੂੰ ਭੂਤ ਭੂਤ ਕਹਿ ਕੇ ਦੂਰ ਨੱਠ ਗਈ। (ਗੁਰੂ ਤੇਗ਼ ਬਹਾਦਰ ਜੀ ਨੇ ਵੀ ਆਖਿਆ ਹੈ "ਘਰਿ ਕੀ ਨਾਰਿ ਬਹੁਤ ਹਿਤ ਜਾ ਸਿਉ ਸਦਾ ਰਹਤ ਸੰਗਿ ਲਾਗੀ॥ ਜਬ ਹੀ ਹੰਸ ਤਜੀ ਇਹੁ ਕਾਇਆ ਪ੍ਰੇਤ ਪ੍ਰੇਤ ਕਰਿ ਭਾਗੀ॥" ਭਗਤ ਰਵਿਦਾਸ ਜੀ ਆਖਦੇ ਹਨ ਕਿ ਸਾਰਾ ਜਗਤ ਲੁੱਟਿਆ ਗਿਆ ਹੈ, ਮੈਂ ਤਾਂ ਇਕ ਰਾਮ ਨਾਮ ਦਾ ਸਿਮਰਨ ਕਰਨ ਕਰਕੇ ਬੱਚ ਗਿਆ ਹਾਂ।

ੴ ਸਤਿਗੁਰ ਪ੍ਰਸਾਦਿ॥

# ਬਿਲਾਵਲੁ ਬਾਣੀ ਰਵਿਦਾਸ ਭਗਤ ਕੀ

*ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥*
*ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ॥ ੧॥*
*ਤੂ ਜਾਨਤ ਮੈ ਕਿਛੁ ਨਹੀ ਭਵ ਖੰਡਨ ਰਾਮ॥*
*ਸਗਲ ਜੀਅ ਸਰਨਾਗਤੀ ਪ੍ਰਭ ਪੂਰਨ ਕਾਮ॥ ੧॥ ਰਹਾਉ॥*
*ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ॥*
*ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ॥ ੨॥*
*ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ॥*
*ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥ ੩॥ ੧॥*

**ਅਰਥ:**—ਮੇਰੀ ਅਜਿਹੀ ਦਸ਼ਾ ਸੀ ਕਿ ਗ਼ਰੀਬੀ ਦੇਖ ਕੇ ਹਰ ਕੋਈ ਹੱਸਦਾ ਸੀ ਪਰ ਹੁਣ ਅਠਾਰ੍ਹਾਂ ਸਿਧੀਆਂ ਮੇਰੀ ਹੱਥ ਦੀ ਤਲੀ 'ਤੇ ਪਈਆਂ ਹਨ। ਇਹ ਸਭ ਤੁਹਾਡੀ ਕਿਰਪਾ ਹੈ। ਹੇ ਪਰਮਾਤਮਾਂ, ਜਨਮ ਜਨਮ ਦੇ ਚੱਕਰ ਨੂੰ ਖ਼ਤਮ ਕਰਨ ਵਾਲੇ ਤੁਸੀਂ ਜਾਣਦੇ ਹੋ ਕਿ ਮੈਂ ਕੁਝ ਨਹੀਂ ਹਾਂ। ਸਾਰੇ ਜੀਅ ਆਪ ਦੀ ਸ਼ਰਨ ਹਨ। ਹੇ ਪਰਮਾਤਮਾਂ, ਉਹਨਾਂ ਦੇ ਕਾਰਜ ਸਵਾਰੋ। ਜੋ ਆਪ ਦੀ ਸ਼ਰਨ ਆਏ ਹਨ ਉਹਨਾਂ ਦਾ ਪਾਪ ਰੂਪੀ ਭਾਰ ਨਹੀਂ ਰਹੇਗਾ। ਤੇਰੀ ਕਿਰਪਾ ਨਾਲ ਸਾਰੇ ਊਚ ਨੀਚ ਸੰਸਾਰ ਬਖੇੜੇ ਤੋਂ ਤਰ ਗਏ ਹਨ। ਭਗਤ ਰਵਿਦਾਸ ਜੀ ਆਖਦੇ ਹਨ ਤੇਰੀ ਕਥਾ ਅਕੱਥ ਹੈ ਭਾਵ ਆਖੀ ਨਹੀਂ ਜਾ ਸਕਦੀ। ਬਹੁਤਾ ਕੀ ਆਖੀਏ ? ਜਿਹੋ ਜਿਹਾ ਪਰਮਾਤਮਾਂ ਤੂੰ ਹੈਂ ਉਹੋ ਜਿਹਾ ਬਸ ਤੂੰ ਹੀ ਹੈਂ । ਹੋਰ ਕਿਸ ਨਾਲ ਉਪਮਾਂ ਦੇਈਏ ?

*॥ ਬਿਲਾਵਲੁ॥*

*ਜਿਹ ਕੁਲ ਸਾਧੁ ਬੈਸਨੌ ਹੋਇ॥*
*ਬਰਨ ਅਬਰਨ ਰੰਕੁ ਨਹੀਂ ਈਸੁਰੁ*
*ਬਿਮਲ ਬਾਸੁ ਜਾਨੀਐ ਜਗਿ ਸੋਇ॥ ੧॥ ਰਹਾਉ॥*
*ਬ੍ਰਹਮਨ ਬੈਸ ਸੂਦ ਅਰੁ ਖ੍ਰਤ੍ਰੀ*
*ਡੋਮ ਚੰਡਾਰ ਮਲੇਛ ਮਨ ਸੋਇ॥*
*ਹੋਇ ਪੁਨੀਤ ਭਗਵੰਤ ਭਜਨ ਤੇ*

*ਆਪੁ ਤਾਰਿ ਤਾਰੇ ਕੁਲ ਦੋਇ॥ ੧॥*
*ਧੰਨਿ ਸੁ ਗਾਉ ਧੰਨਿ ਸੋ ਠਾਓ*
*ਧੰਨਿ ਪੁਨੀਤ ਕੁਟੰਬ ਸਭ ਲੋਇ॥*
*ਜਿਨਿ ਪੀਆ ਸਾਰ ਰਸੁ ਤਜੇ ਆਨ ਰਸ*
*ਹੋਇ ਰਸ ਮਗਨ ਡਾਰੇ ਬਿਖੁ ਖੋਇ॥ ੨॥*
*ਪੰਡਿਤ ਸੂਰ ਛਤ੍ਰਪਤਿ ਰਾਜਾ*
*ਭਗਤ ਬਰਾਬਰਿ ਅਉਰੁ ਨ ਕੋਇ॥*
*ਜੈਸੇ ਪੁਰੈਨ ਪਾਤ ਰਹੈ ਜਲ ਸਮੀਪ*
*ਭਨਿ ਰਵਿਦਾਸ ਜਨਮੇ ਜਗਿ ਓਇ॥ ੩॥ ੨॥*

**ਅਰਥ:**—ਜਿਸ ਕੁਲ ਵਿੱਚ ਵੈਸ਼ਨੋ ਸਾਧ ਹੋਵੇ ਫਿਰ ਵਰਣ ਅਵਰਣ ਗ਼ਰੀਬ ਤੇ ਅਮੀਰ ਦੀ (ਕੋਈ ਗੱਲ) ਨਹੀਂ। ਦੁਨੀਆਂ ਵਿੱਚ ਉਹਦੀ ਪਵਿਤ੍ਰ ਸੁਗੰਧੀ ਫੈਲ ਜਾਂਦੀ ਹੈ। ਬ੍ਰਾਹਮਣ, ਵੈਸ਼, ਸ਼ੂਦਰ, ਖਤਰੀ, ਡੂੰਮ, ਚੰਡਾਲ ਤੇ ਮਲੇਛ ਜਿਸ ਦੇ ਮਨ ਵਿੱਚ (ਪਰਮਾਤਮਾਂ) ਹੈ ਉਹ ਪਰਮਾਤਮਾਂ ਦੀ ਭਗਤੀ ਨਾਲ ਪਵਿਤ੍ਰ ਹੋ ਜਾਂਦਾ ਹੈ ਤੇ ਆਪਣਾ ਕਲਿਆਣ ਤੇ ਦੋਨੋਂ ਕੁਲਾਂ ਦਾ ਕਲਿਆਣ ਵੀ ਕਰਦਾ ਹੈ। ਉਹ ਪਿੰਡ ਧੰਨ ਹੈ। ਉਹ ਸਥਾਨ ਧੰਨ ਹੈ। ਉਹ ਸਾਰਾ ਪਰਿਵਾਰ ਪਵਿੱਤਰ ਹੈ। ਉਹ ਸਾਰਾ ਲੋਕ ਪਵਿੱਤਰ ਹੈ ਜਿਥੇ ਸੱਚਾ ਰਸ (ਨਾਮ ਰਸ) ਦਾ ਸ਼ਬਦ ਮਾਣ ਕੇ ਹੋਰ ਝੂਠੇ ਰਸ ਛੱਡ ਕੇ (ਨਾਮ) ਰਸ ਵਿੱਚ ਮਗਨ ਹੋ ਕੇ ਵਿਕਾਰਾਂ ਦਾ ਜ਼ਹਿਰ ਕੱਢ ਦਿੱਤਾ ਹੋਵੇ। ਜਿਵੇਂ ਚੁੱਪਤੀ ਦੇ ਪੱਤੇ ਪਾਣੀ ਦੇ ਪਾਸ ਹੀ ਰਹਿੰਦੇ ਹਨ। ਭਗਤ ਰਵਿਦਾਸ ਜੀ ਕਹਿੰਦੇ ਹਨ ਅਸਲ ਵਿੱਚ ਦੁਨੀਆਂ ਵਿੱਚ ਜਨਮੇ ਹੀ ਉਹ ਹਨ।

੧ੴ ਸਤਿਗੁਰ ਪ੍ਰਸਾਦਿ॥

# ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰ ੨

*ਮੁਕੰਦ ਮੁਕੰਦ ਜਪਹੁ ਸੰਸਾਰ॥*
*ਬਿਨੁ ਮੁਕੰਦ ਤਨੁ ਹੋਇ ਅਉਹਾਰ॥*
*ਸੋਈ ਮੁਕੰਦੁ ਮੁਕਤਿ ਕਾ ਦਾਤਾ॥*
*ਸੋਈ ਮੁਕੰਦ ਹਮਰਾ ਪਿਤ ਮਾਤਾ॥ ੧॥*
*ਜੀਵਤ ਮੁਕੰਦੇ ਮਰਤ ਮੁਕੰਦੇ॥*
*ਤਾ ਕੇ ਸੇਵਕ ਕਉ ਸਦਾ ਅਨੰਦੇ॥ ੧॥ ਰਹਾਉ॥*
*ਮੁਕੰਦ ਮੁਕੰਦੁ ਹਮਾਰੇ ਪ੍ਰਾਨੰ॥*
*ਜਪਿ ਮੁਕੰਦ ਮਸਤਕਿ ਨੀਸਾਨੰ॥*
*ਸੇਵ ਮੁਕੰਦ ਕਰੈ ਬੈਰਾਗੀ॥*
*ਸੋਈ ਮੁਕੰਦ ਦੁਰਬਲ ਧਨੁ ਲਾਧੀ॥ ੨॥*
*ਏਕੁ ਮੁਕੰਦੁ ਕਰੈ ਉਪਕਾਰੁ॥*
*ਹਮਰਾ ਕਹਾ ਕਰੈ ਸੰਸਾਰੁ॥*
*ਮੇਟੀ ਜਾਤਿ ਹੂਏ ਦਰਬਾਰਿ॥*
*ਤੁਹੀ ਮੁਕੰਦ ਜੋਗ ਜੁਗ ਤਾਰਿ॥ ੩॥*
*ਉਪਜਿਓ ਗਿਆਨੁ ਹੂਆ ਪਰਗਾਸ॥*
*ਕਰਿ ਕਿਰਪਾ ਲੀਨੇ ਕੀਟ ਦਾਸ॥*
*ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ॥*
*ਜਪਿ ਮੁਕੰਦ ਸੇਵਾ ਤਾਹੂ ਕੀ॥ ੪॥੧॥*

**ਅਰਥ:**—ਹੇ ਦੁਨੀਆਂ ਵਾਲਿਓ, ਮੁਕਤੀ ਦਾਤੇ ਦਾ ਜਾਪ ਕਰੋ। ਬਿਨਾਂ ਪਰਮਾਤਮਾਂ ਦੇ ਸਿਮਰਨ ਦੇ ਸਰੀਰ ਨੀਚ ਗਤੀ ਨੂੰ ਪ੍ਰਾਪਤ ਕਰੇਗਾ। ਉਹ ਪਰਮਾਤਮਾਂ ਹੀ ਮੁਕਤੀ ਦਾ ਦਾਤਾ ਹੈ। ਉਹੀ ਸਾਡਾ ਮਾਤਾ ਪਿਤਾ ਹੈ। ਸੇਵਕ ਜੀਂਵਦੇ ਵੀ ਤੇ ਮਰਦੇ ਵੀ ਮੁਕੰਦ ਦਾ ਧਿਆਨ ਧਰਦਾ ਹੈ। ਉਸ ਦੇ ਸੇਵਕ ਨੂੰ ਸਦਾ ਹੀ ਅਨੰਦ ਹੈ। ਪਰਮਾਤਮਾਂ ਸਾਡੇ ਸਵਾਸ ਹਨ (ਭਾਵ ਜੀਵਨ ਹੈ) ਮੁਕੰਦ ਦਾ ਜਾਪ

ਕਰਕੇ ਮਥੇ 'ਤੇ ਨਿਸ਼ਾਨ ਪੈਂਦਾ ਹੈ (ਭਾਵ ਪਰਮਾਤਮਾਂ ਦੀ ਦਰਗਾਹ ਵਿੱਚ ਪ੍ਰਵਾਨ ਹੁੰਦਾ ਹੈ) ਵੈਰਾਗੀ ਵੀ ਮੁਕੰਦ ਦੀ ਸੇਵਾ ਕਰਦੇ ਹਨ। ਉਹੀ ਮੁਕੰਦ ਨਿਰਧਨ ਨੂੰ ਧੰਨ ਰੂਪ ਲੱਭ ਪਿਆ ਹੈ। ਜਦੋਂ ਇਕ ਮੁਕੰਦ ਸਾਡੇ 'ਤੇ ਉਪਕਾਰ ਕਰਦਾ ਹੈ ਤਾਂ ਇਹ ਸੰਸਾਰ ਸਾਡਾ ਕੀ ਕਰ ਸਕਦਾ ਹੈ ? ਮੇਰੀ ਜਾਤ ਖ਼ਤਮ ਕਰਕੇ ਮੈਨੂੰ ਦਰਬਾਰੀ ਬਣਾ ਲਿਆ ਹੈ। ਤੂੰ ਹੀ ਸੁੰਦਰ ਧਰਮ ਯੁਗਾਂ ਵਿੱਚ ਤਾਰਨ ਵਾਲਾ ਹੈਂ। ਉਹ (ਮੇਰੇ ਮਨ) ਵਿੱਚ ਗਿਆਨ ਪੈਦਾ ਹੋ ਗਿਆ ਹੈ ਜਿਸ ਨਾਲ ਰੋਸ਼ਨੀ ਹੋ ਗਈ ਹੈ। ਦਾਸ ਨੂੰ ਮਿਹਰ ਕਰਕੇ ਆਪਣਾ ਬਣਾ ਲਿਆ ਹੈ। ਭਗਤ ਰਵਿਦਾਸ ਜੀ ਆਖਦੇ ਹਨ ਕਿ ਹੁਣ ਤ੍ਰਿਸ਼ਨਾ ਖ਼ਤਮ ਹੋ ਗਈ ਹੈ । ਹੁਣ ਮੁਕੰਦ ਦਾ ਜਾਪ ਤੇ ਉਸ ਦੀ ਸੇਵਾ ਕਰਾਂਗੇ।

*॥ ਗੋਂਡ ॥*

*ਜੇ ਓਹੁ ਅਠਸਠਿ ਤੀਰਥ ਨਾਵੈ॥*
*ਜੇ ਓਹੁ ਦੁਆਦਸ ਸਿਲਾ ਪੂਜਾਵੈ॥*
*ਜੇ ਓਹੁ ਕੂਪ ਤਟਾ ਦੇਵਾਵੈ॥*
*ਕਰੈ ਨਿੰਦ ਸਭ ਬਿਰਥਾ ਜਾਵੈ॥ ੧॥*
*ਸਾਧ ਕਾ ਨਿੰਦਕੁ ਕੈਸੇ ਤਰੈ॥*
*ਸਰਪਰ ਜਾਨਹੁ ਨਰਕ ਹੀ ਪਰੈ॥ ੧॥ ਰਹਾਉ॥*
*ਜੇ ਓਹੁ ਗ੍ਰਹਨ ਕਰੇ ਕੁਲਖੇਤਿ॥*
*ਅਰਪੈ ਨਾਰਿ ਸੀਗਾਰ ਸਮੇਤਿ॥*
*ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ॥*
*ਕਰੈ ਨਿੰਦ ਕਵਨੈ ਨਹੀ ਗੁਨੈ॥ ੨॥*
*ਜੇ ਓਹੁ ਅਨਿਕ ਪ੍ਰਸਾਦ ਕਰਾਵੈ॥*
*ਭੂਮਿ ਦਾਨ ਸੋਭਾ ਮੰਡਪ ਪਾਵੈ॥*
*ਅਪਨਾ ਬਿਗਾਰਿ ਬਿਰਾਂਨਾ ਸਾਂਢੈ॥*
*ਕਰੈ ਨਿੰਦ ਬਹੁ ਜੋਨੀ ਹਾਂਢੈ॥ ੩॥*
*ਨਿੰਦਾ ਕਹਾ ਕਰਹੁ ਸੰਸਾਰਾ॥*
*ਨਿੰਦਕ ਕਾ ਪਰਗਟਿ ਪਾਹਾਰਾ॥*
*ਨਿੰਦਕੁ ਸੋਧਿ ਸਾਧ ਬੀਚਾਰਿਆ॥*
*ਕਹਿ ਰਵਿਦਾਸ ਪਾਪੀ ਨਰਕਿ ਸਿਧਾਰਿਆ॥ ੪॥ ੨॥*

**ਅਰਥ:**—ਜੇਕਰ ਕੋਈ ਅਠਾਹਟ ਤੀਰਥਾਂ ਦੇ ਇਸ਼ਨਾਨ ਕਰੇ। ਬਾਰਾਂ ਲਿੰਗਾਂ ਦੀ ਪੂਜਾ ਕਰੇ। ਜੇ ਕਰ ਉਹ ਖੂਹ ਤੇ ਸਰੋਵਰ ਦਾਨ ਕਰੇ। ਜੇਕਰ ਉਹ ਨਿੰਦਾ

ਕਰਦਾ ਹੈ ਤਾਂ ਇਹ ਸਭ ਕੁਝ ਬੇਅਰਥ ਜਾਵੇਗਾ। ਸਾਧ ਦੀ ਨਿੰਦਾ ਕਰਨ ਵਾਲੇ ਦਾ ਪਾਰ ਉਤਾਰਾ ਕਿਵੇਂ ਹੋ ਸਕਦਾ ਹੈ ? ਇਹ ਨਿਸਚੇ ਕਰਕੇ ਜਾਣੋ ਕਿ ਉਹ ਨਰਕਾਂ ਦਾ ਭਾਗੀ ਬਣੇਗਾ। ਜੇਕਰ ਉਹ ਗ੍ਰਹਿਣ ਸਮੇਂ ਕੁਰੂਕਸ਼ੇਤਰ ਜਾਵੇ, ਸਿੰਗਾਰ ਸਹਿਤ ਇਸਤਰੀ ਦਾਨ ਕਰੇ। ਸਾਰੀਆਂ ਸਿਮ੍ਰਤੀਆਂ ਸੁਣੇ। ਜੇਕਰ ਨਿੰਦਾ ਕਰਦਾ ਹੈ ਤਾਂ ਕੋਈ ਲਾਭ ਨਹੀਂ ਹੈ। ਜੇਕਰ ਉਹ ਕਈ ਤਰ੍ਹਾਂ ਦੇ ਪ੍ਰਸ਼ਾਦ ਕਰਵਾਵੇ। ਭੂਮੀ ਦਾਨ ਕਰੇ। ਮੰਡਪ ਦਾਨ ਦਾ ਜਸ ਖੱਟੇ। ਆਪਣਾ ਕੰਮ ਵਿਗਾੜ ਕੇ ਲੋਕਾਂ ਦੇ ਕੰਮ ਸਵਾਰੇ। ਜੇਕਰ ਨਿੰਦਾ ਕਰੇਗਾ ਤਾਂ ਫਿਰ ਕਈ ਜੂਨਾਂ ਭੋਗਣੀਆਂ ਪੈਣਗੀਆਂ। ਹੇ ਸੰਸਾਰ ਵਾਸੀਓ, ਨਿੰਦਾ ਕਿਉਂ ਕਰਦੇ ਹੋ ? ਨਿੰਦਕ ਦਾ ਦੁਨੀਆਂ ਵਿੱਚ ਹਾਲ ਪ੍ਰਗਟ ਹੈ। ਰਵਿਦਾਸ ਜੀ ਆਖਦੇ ਹਨ ਮੈਂ ਸੋਧ ਸਾਧ ਕੇ ਵਿਚਾਰ ਕੀਤਾ ਹੈ, ਪਾਪੀ ਨਰਕਾਂ ਨੂੰ ਜਾਂਦੇ ਹਨ।

ੴ ਸਤਿਗੁਰ ਪ੍ਰਸਾਦਿ॥

# ਰਾਮਕਲੀ ਬਾਣੀ ਰਵਿਦਾਸ ਜੀ ਕੀ

*ਪੜੀਐ ਗੁਨੀਐ ਨਾਮੁ ਸਭੁ ਸੁਨੀਐ*
*ਅਨਭਉ ਭਾਉ ਨਾ ਦਰਸੈ॥*
*ਲੋਹਾ ਕੰਚਨੁ ਹਿਰਨ ਹੋਇ ਕੈਸੇ*
*ਜਉ ਪਾਰਸਹਿ ਨ ਪਰਸੈ॥ ੧॥*
*ਦੇਵ ਸੰਸੈ ਗਾਂਠਿ ਨ ਛੂਟੈ॥*
*ਕਾਮ ਕ੍ਰੋਧੁ ਮਾਇਆ ਮਦ ਮਤਸਰ*
*ਇਨ ਪੰਚਹੁ ਮਿਲਿ ਲੂਟੈ॥ ੧॥ ਰਹਾਉ॥*
*ਹਮ ਬਡ ਕਬਿ ਕੁਲੀਨ ਹਮ ਪੰਡਿਤ*
*ਹਮ ਜੋਗੀ ਸੰਨਿਆਸੀ॥*
*ਗਿਆਨੀ ਗੁਨੀ ਸੂਰ ਹਮ ਦਾਤੇ*
*ਇਹ ਬੁਧਿ ਕਬਹਿ ਨ ਨਾਸੀ॥ ੨॥*
*ਕਹੁ ਰਵਿਦਾਸ ਸਭੈ ਨਹੀ ਸਮਝਸਿ*
*ਭੂਲਿ ਪਰੇ ਜੈਸੇ ਬਉਰੇ॥*
*ਮੋਹਿ ਅਧਾਰੁ ਨਾਮੁ ਨਾਰਾਇਨ*
*ਜੀਵਨ ਪ੍ਰਾਨ ਧਨ ਮੋਰੇ॥ ੩॥ ੧॥*

**ਅਰਥ:**—ਪੜ੍ਹਦੇ ਹਾਂ। ਵਿਚਾਰ ਕਰਦੇ ਹਾਂ। ਸਾਰੇ ਨਾਮ ਸੁਣਦੇ ਹਾਂ ਪਰ ਫਿਰ ਵੀ ਗਿਆਨ ਤੇ ਪ੍ਰੇਮ ਸਰੂਪ ਪਰਮਾਤਮਾਂ ਦੇ ਦਰਸ਼ਨ ਨਹੀਂ ਹੁੰਦੇ ਹਨ। ਲੋਹਾ ਸੋਨਾ ਕਿਵੇਂ ਹੋ ਸਕਦਾ ਹੈ ਜਿੰਨਾ ਚਿਰ ਪਾਰਸ ਨੂੰ ਨਾ ਛੂਹੇ ? ਹੇ ਪ੍ਰਭੂ, ਸ਼ੰਕਿਆਂ ਦੀ ਗੰਢ ਨਹੀਂ ਖੁਲ੍ਹਦੀ। ਕਾਮ ਕ੍ਰੋਧ ਮਾਇਆ ਹੰਕਾਰ ਈਰਖਾ ਆਦਿ ਇਹਨਾਂ ਸਾਰਿਆਂ ਨੇ ਮਿਲ ਕੇ ਲੁੱਟ ਲਿਆ ਹੈ। 'ਅਸੀਂ ਬੜੇ ਵੱਡੇ ਕਵੀ ਹਾਂ', 'ਅਸੀਂ ਚੰਗੀ ਕੁਲ ਵਾਲੇ ਪੰਡਿਤ (ਵਿਦਵਾਨ) ਹਾਂ', 'ਅਸੀਂ ਯੋਗੀ ਹਾਂ', 'ਅਸੀਂ ਸਨਿਆਸੀ ਹਾਂ', 'ਅਸੀਂ ਗੁਣਵਾਨ ਸੂਰਮੇ ਤੇ ਦਾਤੇ ਹਾਂ'। ਅਜਿਹੀ ਹੰਕਾਰ ਵਾਲੀ ਬੁਧੀ ਕਦੇ ਸਾਡਾ ਖਹਿੜਾ ਨਹੀਂ ਛੱਡਦੀ। ਭਗਤ ਰਵਿਦਾਸ ਜੀ ਆਖਦੇ ਹਨ ਕਿ ਸਾਰੇ ਜੀਵ ਸਮਝਦੇ ਨਹੀਂ ਤੇ ਕਮਲਿਆਂ ਵਾਂਗੂ ਭੁੱਲੇ ਫਿਰਦੇ ਹਨ। ਮੇਰਾ ਆਸਰਾ ਤਾਂ ਪਰਮਾਤਮਾਂ ਦਾ ਨਾਮ ਹੈ ਜੋ ਮੇਰੇ ਜੀਵਨ ਵੀ ਸਵਾਸ ਪੂੰਜੀ ਹੈ।

ੴ ਸਤਿਗੁਰ ਪ੍ਰਸਾਦਿ॥

# ਰਾਗ ਮਾਰੂ ਬਾਣੀ ਰਵਿਦਾਸ ਜੀ ਕੀ

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ*
*ਮਾਥੈ ਛਤ੍ਰੁ ਧਰੈ॥ ੧॥ ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ*
*ਤਾ ਪਰ ਤੁਹੀ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ*
*ਕਾਹੂ ਤੇ ਨ ਡਰੈ॥ ੧॥*
*ਨਾਮਦੇਵ ਕਬੀਰੁ ਤਿਲੋਚਨੁ*
*ਸਧਨਾ ਸੈਨੁ ਤਰੈ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ*
*ਹਰਿ ਜੀਉ ਤੇ ਸਭੈ ਸਰੈ॥ ੨॥*

**ਅਰਥ:**—ਤੇ ਲਾਲ ਤੁਹਾਡੇ ਬਿਨ ਹੋਰ ਕੌਣ ਅਜਿਹਾ ਕਰ ਸਕਦਾ ਹੈ? ਗ਼ਰੀਬਾਂ ਨੂੰ ਮਾਣ ਦੇਣ ਵਾਲਾ ਸਾਈਂ ਅਨਾਥਾਂ ਦੇ ਸਿਰਾਂ 'ਤੇ ਛਤਰ ਝੁਲਾ ਦਿੰਦਾ ਹੈ ਜਿਸ ਦੀ ਛੂਹ ਸਾਰੇ ਜਗਤ ਨੂੰ ਲੱਗਦੀ ਹੈ (ਭਾਵ ਜਿਸ ਨੂੰ ਸਾਰੀ ਦੁਨੀਆਂ ਅਛੂਤ ਸਮਝਦੀ ਹੈ) ਆਪ ਉਸ 'ਤੇ ਵੀ ਮਿਹਰਵਾਨ ਹੋ। ਮੇਰਾ ਗੋਬਿੰਦ ਨੀਚਾਂ ਤੋਂ ਉਚ ਕਰ ਦਿੰਦਾ ਹੈ। ਕਿਸੇ ਪਾਸੋਂ ਡਰਦਾ ਨਹੀਂ। ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ ਤੇ ਸੈਣ ਸਭ ਤਰ ਗਏ ਹਨ। ਭਗਤ ਰਵਿਦਾਸ ਜੀ ਆਖਦੇ ਹਨ ਹੇ ਸੰਤ ਜਨੋਂ, ਪਰਮਾਤਮਾਂ ਸਭ ਕੁਝ ਕਰ ਸਕਦਾ ਹੈ।

*॥ ਮਾਰੂ॥*

*ਸੁਖ ਸਾਗਰ ਸੁਰਿਤਰੁ ਚਿੰਤਾਮਨਿ*
*ਕਾਮਧੇਨ ਬਸਿ ਜਾ ਕੇ ਰੇ॥*
*ਚਾਰਿ ਪਦਾਰਥ ਅਸਟ ਮਹਾ ਸਿਧਿ*
*ਨਵ ਨਿਧਿ ਕਰ ਤਲ ਤਾ ਕੈ॥ ੧॥*
*ਹਰਿ ਹਰਿ ਹਰਿ ਨ ਜਪਸਿ ਰਸਨਾ॥*

*ਅਵਰ ਸਭ ਛਾਡਿ ਬਚਨ ਰਸਨਾ ॥੧॥ ਰਹਾਉ ॥*
*ਨਾਨਾ ਖਿਆਨ ਪੁਰਾਨ ਬੇਦ ਬਿਧਿ*
*ਚਉਤੀਸ ਅਛਰ ਮਾਹੀ ॥*
*ਬਿਆਸ ਬੀਚਾਰਿ ਕਹਿਓ ਪਰਮਾਰਥੁ*
*ਰਾਮ ਨਾਮ ਸਰਿ ਨਾਹੀ ॥ ੨ ॥*
*ਸਹਜ ਸਮਾਧਿ ਉਪਾਧਿ ਰਹਤ ਹੋਇ*
*ਬਡੇ ਭਾਗਿ ਲਿਵ ਲਾਗੀ ॥*
*ਕਹਿ ਰਵਿਦਾਸ ਉਦਾਸ ਦਾਸ ਮਤਿ*
*ਜਨਮ ਮਰਨ ਭੈ ਭਾਗੀ ॥ ੩ ॥*

ਇਹ ਸ਼ਬਦ ਥੋੜ੍ਹੇ ਜਿਹੇ ਪਾਠਾਂਤਰ ਨਾਲ ਸੋਰਠਿ ਰਾਗ ਵਿੱਚ ਵੀ ਆਇਆ ਹੈ। ਕਿਰਪਾ ਕਰਕੇ ਇਸ ਸ਼ਬਦ ਦੇ ਅਰਥ ਉਥੇ ਦੇਖ ਲਓ ਜੀ।

ੴ ਸਤਿਗੁਰ ਪ੍ਰਸਾਦਿ॥

# ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ

*ਖਟੁ ਕਰਮ ਕੁਲ ਸੰਜੁਗਤੁ ਹੈ*
*ਹਰਿ ਭਗਤਿ ਹਿਰਦੈ ਨਾਹਿ॥*
*ਚਰਨਾਰਬਿੰਦ ਨਾ ਕਥਾ ਭਾਵੈ*
*ਸੁਪਚ ਤੁਲ ਸਮਾਨਿ॥ ੧॥*
*ਰੇ ਚਿਤ ਚੇਤਿ ਚੇਤ ਅਚੇਤ॥*
*ਕਾਹੇ ਨਾ ਬਾਲਮੀਕਹਿ ਦੇਖ॥*
*ਕਿਸੁ ਜਾਤਿ ਤੇ ਕਿਹ ਪਦਹਿ*
*ਅਮਰਿਓ ਰਾਮ ਭਗਤਿ ਬਿਸੇਖ॥ ੧॥ ਰਹਾਉ॥*
*ਸੁਆਨੁ ਸਤ੍ਰੁ ਅਜਾਤੁ ਸਭ ਤੇ*
*ਕ੍ਰਿਸ਼ਨ ਲਾਵੈ ਹੇਤੁ॥*
*ਲੋਗੁ ਬਪੁਰਾ ਕਿਆ ਸਰਾਹੈ*
*ਤੀਨਿ ਲੋਕ ਪ੍ਰਵੇਸ ॥ ੨॥*
*ਅਜਾਮਲ ਪਿੰਗੁਲਾ ਲੁਭਤੁ ਕੁੰਚਰੁ*
*ਗਏ ਹਰਿ ਕੈ ਪਾਸਿ॥*
*ਐਸੇ ਦੁਰਮਤਿ ਨਿਸਤਰੇ*
*ਤੂ ਕਿਉ ਨ ਤਰਹਿ ਰਵਿਦਾਸ॥ ੩॥*

ਅਰਥ:—ਚੰਗਾ ਖ਼ਾਨਦਾਨੀ ਵੀ ਹੈ, ਛੇ ਕਰਮ ਵੀ ਕਰਦਾ ਹੈ (ਛੇ ਕਰਮ ਹਨ : ਵੇਦ ਪੜ੍ਹਨਾ ਪੜ੍ਹਾਉਣਾ, ਯੱਗ ਕਰਨਾ ਕਰਵਾਉਣਾ, ਦਾਨ ਦੇਣਾ ਦਾਨ ਲੈਣਾ) ਪਰ ਮਨ ਵਿੱਚ ਪ੍ਰਮਾਤਮਾਂ ਦੀ ਭਗਤੀ ਨਹੀਂ ਹੈ। ਉਸ ਨੂੰ ਹਰੀ ਦੇ ਚਰਨ ਕੰਵਲਾਂ ਦੀ ਕਥਾ ਭਉਂਦੀ ਨਹੀਂ, ਉਹ ਚੰਡਾਲ ਸਮਾਨ ਹੈ। ਤੇ ਅਚੇਤ ਚਿਤ ਪਰਮਾਤਮਾਂ ਨੂੰ ਯਾਦ ਕਰ। ਬਾਲਮੀਕ ਵੱਲ ਕਿਉਂ ਨਹੀਂ ਦੇਖਦਾ ? ਉਹ ਕਿਸ ਜਾਤ ਦਾ ਸੀ ? ਪਰ ਕਿਸ ਪੱਦਵੀ ਤੇ ਪੁੱਜਾ ? ਰਾਮ ਦੀ ਭਗਤੀ ਕਰਕੇ ਅਮਰ ਹੋ ਗਿਆ। ਕੁੱਤਿਆਂ ਦਾ ਵੈਰੀ ਚੰਡਾਲ ਜੋ ਨੀਚ ਜਾਤ ਦਾ ਸੀ ਪਰ ਕ੍ਰਿਸ਼ਨ ਜੀ ਉਸਨੂੰ ਪਿਆਰ ਕਰਦੇ ਸਨ। ਲੋਕ ਉਸ ਦੀ ਕੀ ਉਪਮਾ ਕਰ ਸਕਦੇ ਹਨ ? ਉਸ ਦੇ ਜਸ ਤਾਂ ਤਿੰਨ ਲੋਕਾਂ ਵਿੱਚ ਪੂਰਨ ਹਨ। ਅਜਾਮਲ, ਪਿੰਗਲਾ (ਇਕ ਵਿਸ਼ਵਾ ਸੀ) ਸ਼ਿਕਾਰੀ ਹਾਥੀ, ਸਾਰੇ ਪਰਮਾਤਮਾਂ ਪਾਸ ਚਲੇ ਗਏ। ਅਜਿਹੇ ਪਾਪੀ ਤਰ ਗਏ ਹਨ। ਤੇ ਰਵਿਦਾਸ ਕੀ ਤੂੰ ਨਹੀਂ ਤਰੇਂਗਾ ?

੧ੴ ਸਤਿਗੁਰ ਪ੍ਰਸਾਦਿ॥

# ਭੈਰਉ ਬਾਣੀ ਰਵਿਦਾਸ ਜੀਉ ਕੀ ਘਰ ੨

*ਬਿਨੁ ਦੇਖੇ ਉਪਜੈ ਨਹੀ ਆਸਾ॥*
*ਜੋ ਦੀਸੈ ਸੋ ਹੋਇ ਬਿਨਾਸਾ॥*
*ਬਰਨ ਸਹਿਤ ਜੋ ਜਾਪੈ ਨਾਮੁ॥*
*ਸੋ ਜੋਗੀ ਕੇਵਲ ਨਿਹਕਾਮੁ॥ ੧॥*
*ਪਰਚੈ ਰਾਮੁ ਰਵੈ ਜਉ ਕੋਈ॥*
*ਪਾਰਸੁ ਪਰਸੈ ਦੁਬਿਧਾ ਨ ਹੋਈ॥ ੧॥ ਰਹਾਉ॥*
*ਸੋ ਮੁਨਿ ਮਨ ਕੀ ਦੁਬਿਧਾ ਖਾਇ॥*
*ਬਿਨ ਦੁਆਰੇ ਤ੍ਰੈ ਲੋਕ ਸਮਾਇ॥*
*ਮਨ ਕਾ ਸੁਭਾਉ ਸਭੁ ਕੋਈ ਕਰੈ॥*
*ਕਰਤਾ ਹੋਇ ਸੁ ਅਨਭੈ ਰਹੈ॥ ੨॥*
*ਫਲ ਕਾਰਨ ਫੂਲੀ ਬਨਰਾਇ॥*
*ਫਲੁ ਲਾਗਾ ਤਬ ਫੂਲੁ ਬਿਲਾਇ॥*
*ਗਿਆਨੈ ਕਾਰਨ ਕਰਮ ਅਭਿਆਸੁ॥*
*ਗਿਆਨੁ ਭਇਆ ਤਹ ਕਰਮਹ ਨਾਸੁ॥ ੩॥*
*ਘ੍ਰਿਤ ਕਾਰਨ ਦਧਿ ਮਥੈ ਸਇਆਨ॥*
*ਜੀਵਨ ਮੁਕਤ ਸਦਾ ਨਿਰਬਾਨ॥*
*ਕਹਿ ਰਵਿਦਾਸ ਪਰਮ ਬੈਰਾਗ॥*
*ਰਿਦੈ ਰਾਮੁ ਕੀ ਨ ਜਪਸਿ ਅਭਾਗ॥ ੪॥ ੧॥*

**ਅਰਥ:**—ਦਰਸ਼ਨ ਕੀਤੇ ਬਿਨਾਂ (ਮਨ ਵਿੱਚ) ਇੱਛਾ ਨਹੀਂ ਜਨਮਦੀ। ਜੋ ਦ੍ਰਿਸ਼ਟਮਾਨ ਹੈ ਉਹ ਨਾਸ਼ਵੰਤ ਹੈ। ਜੋ ਪਰਮਾਤਮਾਂ ਦੀ ਸਿਫਤ ਸਲਾਹ ਕਰਦਾ ਹੈ ਤੇ ਨਾਮ ਜਪਦਾ ਹੈ ਉਹ ਯੋਗੀ ਹੈ। ਜੋ ਕਵਲਯ ਤੇ ਨਿਸ਼ਕਾਮ ਪਦ ਪ੍ਰਾਪਤ ਕਰ ਚੁੱਕਾ ਹੈ। ਜੋ ਕੋਈ ਰਾਮ ਨਾਮ ਦਾ ਸਿਮਰਨ ਕਰਨ ਲਗ ਪੈਂਦਾ ਹੈ ਉਹ ਪਾਰਸ ਛੁਹ ਪ੍ਰਾਪਤ ਕਰਕੇ ਦੁਬਿਧਾ ਖੋ ਦਿੰਦਾ ਹੈ। ਉਹ ਮੁਨੀ ਜਿਸ ਦੀ ਦੁਬਿਧਾ ਖ਼ਤਮ ਹੋ ਜਾਂਦੀ ਹੈ, ਉਹ ਬਿਨਾਂ ਦਰਵਾਜ਼ੇ ਤੋਂ ਤਿੰਨਾਂ ਲੋਕਾਂ ਵਿੱਚ ਸਮਾ ਜਾਂਦਾ ਹੈ। ਮਨ ਦੇ

ਸੁਭਾਅ ਅਨੁਸਾਰ ਸਾਰੇ ਕੰਮ ਕਰਦੇ ਹਨ ਪਰ ਜੋ ਅਸਲ ਕਰਤਾ ਹੈ ਉਹ ਗਿਆਨ ਵਿੱਚ ਰਹਿੰਦਾ ਹੈ ਕਿਉਂਕਿ ਉਹ ਮਨ ਮਗਰ ਨਹੀਂ ਭੱਜਦਾ। ਸਾਰੀ ਬਨਸਪਤੀ ਫੱਲ ਕਾਰਨ ਫੁਲਦੀ ਹੈ। ਜਦੋਂ ਫੱਲ ਲੱਗ ਜਾਂਦੇ ਹਨ ਤਾਂ ਫੁੱਲ ਖ਼ਤਮ ਹੋ ਜਾਂਦੇ ਹਨ। ਗਿਆਨ ਪ੍ਰਾਪਤੀ ਲਈ ਕਰਮਾਂ ਦਾ ਅਭਿਆਸ ਕਰੀਦਾ ਹੈ ਪਰ ਜਦੋਂ ਗਿਆਨ ਹੋ ਜਾਵੇ ਤਾਂ ਕਰਮਾਂ ਦਾ ਨਾਸ਼ ਹੋ ਜਾਂਦਾ ਹੈ। (ਸਿਆਣੀ ਇਸਤਰੀ) ਘਿਉ ਲਈ ਦੁੱਧ ਰਿੜਕਦੀ ਹੈ। ਗਿਆਨੀ ਸਦਾ ਜੀਵਨ ਮੁਕਤ ਹਨ ਤੇ ਨਿਰਬਾਣ ਪਦ ਨੂੰ ਪ੍ਰਾਪਤ ਕਰਦੇ ਹਨ। ਰਵਿਦਾਸ ਜੀ ਆਖਦੇ ਹਨ, ਪਰਮ ਵੈਰਾਗ ਦੀ ਗੱਲ ਕਹਿੰਦੇ ਹਨ ਕਿ ਹੇ ਅਭਾਗੇ ਪ੍ਰਾਣੀ, ਤੂੰ ਪਰਮਾਤਮਾਂ ਨੂੰ ਹਿਰਦੈ ਵਿੱਚ ਵਸਾ ਕੇ ਉਸ ਦਾ ਜਾਪ ਕਿਉਂ ਨਹੀਂ ਕਰਦਾ ?

ੴ ਸਤਿਗੁਰ ਪ੍ਰਸਾਦਿ॥

# ਬਸੰਤੁ ਬਾਣੀ ਰਵਿਦਾਸ ਜੀ ਕੀ

*ਤੁਝਹਿ ਸੁਝੰਤਾ ਕਛੂ ਨਾਹਿ॥*
*ਪਹਿਰਾਵਾ ਦੇਖੇ ਊਭਿ ਜਾਹਿ॥*
*ਗਰਬਵਤੀ ਕਾ ਨਾਹੀ ਠਾਉ॥*
*ਤੇਰੀ ਗਰਦਨਿ ਊਪਰਿ ਲਵੈ ਕਾਉ॥ ੧॥*
*ਤੂ ਕਾਂਇ ਗਰਬਹਿ ਬਾਵਲੀ॥*
*ਜੈਸੇ ਭਾਦਉ ਖੂੰਬਰਾਜੁ*
*ਤੂ ਤਿਸ ਤੇ ਖਰੀ ਉਤਾਵਲੀ॥੧॥ ਰਹਾਉ॥*
*ਜੈਸੇ ਕੁਰੰਕ ਨਹੀ ਪਾਇਓ ਭੇਦੁ॥*
*ਤਨਿ ਸੁਗੰਧ ਢੂਢੈ ਪ੍ਰਦੇਸੁ॥*
*ਅਪ ਤਨ ਕਾ ਜੋ ਕਰੇ ਬੀਚਾਰੁ॥*
*ਤਿਸੁ ਨਹੀ ਜਮਕੰਕਰੁ ਕਰੇ ਖੁਆਰੁ॥ ੨॥*
*ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ॥*
*ਠਾਕੁਰੁ ਲੇਖਾ ਮਗਨਹਾਰੁ॥*
*ਫੇੜੇ ਕਾ ਦੁਖੁ ਸਹੈ ਜੀਉ॥*
*ਪਾਛੇ ਕਿਸਹਿ ਪੁਕਾਰਹਿ ਪੀਉ ਪੀਉ॥ ੩॥*
*ਸਾਧੂ ਕੀ ਜਉ ਲੇਹਿ ਓਟ॥*
*ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ॥*
*ਕਹਿ ਰਵਿਦਾਸੁ ਜੁੋ ਜਪੈ ਨਾਮੁ॥*
*ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ॥ ੪॥ ੧॥*

**ਅਰਥ:**—ਤੈਨੂੰ ਕੁਝ ਵੀ ਸੁਝਦਾ ਨਹੀਂ ਹੈ। ਤੂੰ ਆਪਣੇ ਸਰੀਰ ਦਾ ਠਾਠ ਦੇਖ ਕੇ ਆਕੜ ਜਾਂਦਾ ਹੈਂ। ਅਹੰਕਾਰੀ ਦਾ ਕਿਧਰੇ ਵੀ ਥਾਂ ਨਹੀਂ ਹੈ। ਤੇਰੀ ਗਰਦਨ 'ਤੇ ਕਾਂ ਬੋਲ ਰਿਹਾ ਹੈ (ਕਾਂ ਕਾਲ ਦਾ ਪ੍ਰਤੀਕ ਹੈ ਭਾਵ ਮਰਨ ਮਗਰੋਂ ਤੇਰਾ ਮਾਸ ਕਾਂ ਖਾਣਗੇ) ਹੇ ਕਮਲੀ! ਤੂੰ ਕਾਹਦਾ ਮਾਣ ਕਰਦੀ ਹੈਂ ? ਜਿਵੇਂ ਭਾਦੋਂ ਦੇ ਮਹੀਨੇ ਵਿੱਚ ਖੁੰਬਾਂ ਦਾ ਰਾਜ ਹੁੰਦਾ ਹੈ (ਭਾਵ ਜਿਵੇਂ ਖੁੰਬ ਉਗ ਕੇ ਛੇਤੀ ਸੜ ਜਾਂਦੀ ਹੈ

ਉਸ ਤਰ੍ਹਾਂ) ਤੂੰ ਤਾਂ ਉਸ ਤੋਂ ਵੀ ਵਧੀਕ ਜਲਦੀ ਖਤਮ ਹੋਣ ਵਾਲੀ ਹੈਂ; ਜਿਵੇਂ ਹਿਰਨ ਨੂੰ ਇਹ ਭੇਦ ਦਾ ਨਹੀਂ ਪਤਾ ਲੱਗਾ ਕਿ ਉਸਦੇ ਤਨ ਵਿੱਚ ਹੀ ਸੁਗੰਧ ਹੈ, ਉਹ ਬਾਹਰ ਭਟਕਦਾ ਰਹਿੰਦਾ ਹੈ। ਜੋ ਆਪਣੇ ਸਰੀਰ ਅੰਦਰ ਹੀ ਵਿਚਾਰ ਕਰਦਾ ਹੈ ਉਸਨੂੰ ਜਮਦੂਤ ਖਵਾਰ ਨਹੀਂ ਕਰਦੇ। ਤੂੰ ਪੁੱਤਰ ਤੇ ਇਸਤਰੀ ਦਾ ਅਹੰਕਾਰ ਕਰਦਾ ਹੈਂ। ਪਰਮਾਤਮਾਂ ਤੇਰੇ ਪਾਸੋਂ ਹਿਸਬ ਕਿਤਾਬ ਮੰਗਣਹਾਰ ਹੈ। ਕੀਤੇ ਕਰਮਾਂ ਦਾ ਦੁਖ ਜੀਵ ਸਹੇਗਾ, ਪਿਛੋਂ ਕਿਸ ਨੂੰ 'ਪਿਆਰਾ' 'ਪਿਆਰਾ' ਆਖ ਕੇ ਆਵਾਜ਼ਾਂ ਮਾਰੇਂਗੀ। ਜੇਕਰ ਤੂੰ ਸਾਧ ਜਨਾਂ ਦਾ ਆਸਰਾ ਲੈ ਲਵੇਂ ਤਾਂ ਕਰੋੜਾਂ ਪਾਪ ਸਾਰੇ ਦੇ ਸਾਰੇ ਮਿਟ ਜਾਣਗੇ । ਰਵਿਦਾਸ ਜੀ ਆਖਦੇ ਹਨ ਜੋ ਨਾਮ ਜਪਦੇ ਹਨ ਉਹਨਾਂ ਨੂੰ ਜਨਮ ਜਾਤ ਜੂਨੀ ਨਾਲ ਕੋਈ ਵਾਹ ਨਹੀਂ ਪੈਂਦਾ।

ਭਾਵ ਹਉਮੈਂ ਵਿਚ ਰਹਿ ਕੇ ਆਪਣੇ ਆਪ ਨੂੰ ਸੁੰਦਰ ਬਣਾ ਕੇ ਰੱਖਣ ਤੇ ਆਪਣੇ ਆਪ ਨੂੰ ਅਮਰ ਸਮਝਣਾ ਕੂੜੀ ਪ੍ਰਵਿਰਤੀ ਹੈ। ਇਹ ਤਾਂ ਬਸ ਚਾਰ ਦਿਨਾਂ ਦਾ ਰੌਣਕ ਮੇਲਾ ਹੈ। ਇਹ ਪੁੱਤਰ ਕਲਤ੍ਰ ਸਭ ਪਰਾਏ ਹਨ। ਪਰ ਅਸੀਂ ਭਰਮ ਵੱਸ ਇਹਨਾਂ ਨਾਲ ਜੁੜੇ ਹੋਏ ਹਾਂ। ਪਰ ਪਰਮ ਪਦ ਦੀ ਪ੍ਰਾਪਤੀ ਕਰਨ ਲਈ ਤੇ ਜਮਾਂ ਦੀ ਮਾਰ ਤੋਂ ਬਚਣ ਲਈ ਬਸ ਇਕੋ ਇਕ ਰਾਹ ਹੈ। ਉਹ ਹੈ ਸਾਧਾਂ ਦੀ ਸ਼ਰਨ ਰਹਿ ਕੇ ਪਰਮਾਤਮਾਂ ਦਾ ਨਾਮ ਜਪਣਾ। ਫਿਰ ਕੋਈ ਪਾਪ ਨਹੀਂ ਪੋਹੇਗਾ ਤੇ ਕਲਿਆਣ ਹੋ ਜਾਵੇਗੀ।

ੴ ਸਤਿਗੁਰ ਪ੍ਰਸਾਦਿ॥

# ਮਲਾਰ ਬਾਣੀ ਭਗਤ ਰਵਿਦਾਸ ਜੀ ਕੀ

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ॥ ੧॥ ਰਹਾਉ॥*
*ਸੁਰਸਰੀ ਸਲਲ ਕ੍ਰਿਤ ਬਾਰਨੀ ਰੇ*
*ਸੰਤ ਜਨ ਕਰਤ ਨਹੀਂ ਪਾਨੰ॥*
*ਸੁਰਾ ਅਪਵ੍ਰਿਤ ਨਤ ਅਵਰ ਜਲ ਰੇ*
*ਸੁਰਸਰੀ ਮਿਲਤ ਨਹਿ ਹੋਇ ਆਨੰ॥ ੧॥*
*ਤਰਿ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ*
*ਜੈਸੇ ਕਾਗਰਾ ਕਰਤ ਬੀਚਾਰੰ॥*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ*
*ਪੂਜੀਐ ਕਰਿ ਨਮਸਕਾਰੰ॥ ੨॥*
*ਮੇਰੀ ਜਾਤਿ ਕੁਟ ਬਾਂਢਲਾ ਢੋਰ ਢਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥ ੩॥ ੧॥*

**ਅਰਥ:**—ਹੇ ਸ਼ਹਿਰ ਵਾਸੀਓ, ਮੇਰੀ ਜਾਤ ਚਮਾਰ ਪ੍ਰਸਿਧ ਹੈ ਪਰ ਮੇਰੇ ਹਿਰਦੇ ਵਿੱਚ ਪਰਮਾਤਮਾਂ ਦੇ ਗੁਣ ਵਿਦਮਾਨ ਹਨ। ਜੇਕਰ ਗੰਗਾ ਜਲ ਨਾਲ ਸ਼ਰਾਬ ਬਣੀ ਹੋਵੇ ਤਾਂ ਵੀ ਸੰਤ ਜਨ ਉਸ ਦਾ ਸੇਵਨ ਨਹੀਂ ਕਰਦੇ। ਅਪਵਿਤ੍ਰ ਸ਼ਰਾਬ ਜਾਂ ਕੋਈ ਅਸ਼ੁੱਧ ਚੀਜ਼ ਗੰਗਾ ਵਿੱਚ ਮਿਲ ਕੇ ਕੁਝ ਹੋਰ ਨਹੀਂ ਹੁੰਦੀ (ਭਾਵ ਗੰਗਾ ਰੂਪ ਹੀ ਹੋ ਜਾਂਦੀ ਹੈ, ਇਵੇਂ ਮੈਂ ਅਵਗੁਣ ਭਰਪੂਰ ਤੁਹਾਨੂੰ ਮਿਲਕੇ ਪਵਿਤ੍ਰ ਹੋ ਗਿਆ ਹਾਂ) ਜਿਵੇਂ ਤਾੜ ਦੇ ਦਰੱਖ਼ਤ ਨੂੰ ਅਪਵਿੱਤ੍ਰ ਮੰਨਿਆ ਜਾਂਦਾ ਹੈ ਪਰ ਜਦੋਂ ਉਸ ਵਿਚੋਂ ਕਾਗਜ਼ ਤਿਆਰ ਕੀਤਾ ਜਾਂਦਾ ਹੈ ਤਾਂ ਉਸ ਉਪਰ ਭਗਵਾਨ ਦੀ ਭਗਤੀ ਲਿਖੀ ਜਾਂਦੀ ਹੈ। ਜ਼ਰਾ ਵਿਚਾਰੋ ਉਹੀ ਕਾਗਜ਼ ਨਮਸਕਾਰਾਂ ਕਰਕੇ ਪੂਜੇ ਜਾਂਦੇ ਹਨ। ਮੇਰੀ ਜਾਤ ਚਮਾਰ ਹੈ ਤੇ ਮੈਂ ਰੋਜ਼ ਬਨਾਰਸੋ ਦੇ ਆਸ ਪਾਸ ਮਰੇ ਹੋਏ ਡੰਗਰ ਘੜੀਸਦਾ ਹਾਂ। ਭਗਤ ਰਵਿਦਾਸ ਜੀ ਆਖਦੇ ਹਨ ਜਦੋਂ ਦੀ ਮੈਂ ਤੇਰੇ ਨਾਮ ਦੀ

ਸ਼ਰਨ ਲਈ ਹੈ ਉਦੋਂ ਦੇ ਪ੍ਰਮੁੱਖ ਪੰਡਤ ਮੈਨੂੰ ਨਮਸਕਾਰਾਂ ਕਰਦੇ ਹਨ। ਭਾਵ ਪ੍ਰਮਾਤਮਾਂ ਦਾ ਨਾਮ ਜਪਣ ਨਾਲ ਸਾਰੇ ਪਾਸੇ ਜੈ ਜੈ ਕਾਰ ਹੁੰਦੀ ਹੈ।

*॥ ਮਲਾਰ॥*

*ਹਰਿ ਜਪਤ ਤੇਊ ਜਨਾਂ ਪਦਮ ਕਵਲਾਸ ਪਤਿ*
*ਤਾਸ ਸਮ ਤੁਲਿ ਨਾਹੀ ਆਨ ਕੋਊ॥*
*ਏਕ ਹੀ ਏਕ ਅਨੇਕ ਹੋਇ ਬਿਸਥਾਰਿਓ*
*ਆਨ ਰੇ ਆਨ ਭਰਪੂਰਿ ਸੋਊ॥ ਰਹਾਉ॥*
*ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀਂ ਪੇਖੀਐ*
*ਤਾਸ ਕੀ ਜਾਤਿ ਆਛੋਪ ਛੀਪਾ॥*
*ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ*
*ਨਾਮ ਕੀ ਨਾਮਨਾ ਸਪਤ ਦੀਪਾ॥ ੧॥*
*ਜਾ ਕੈ ਈਦਿ ਬਕਰੀਦ ਕੁਲ ਗਊ ਰੇ ਬਧੁ ਕਰਹਿ*
*ਮਾਨੀਅਹਿ ਸੇਖ ਸਹੀਦ ਪੀਰਾ॥*
*ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ*
*ਤਿਹੂ ਰੇ ਲੋਕ ਪਰਸਿਧ ਕਬੀਰਾ॥ ੨॥*
*ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ*
*ਅਜਹ ਬੰਨਾਰਸੀ ਆਸ ਪਾਸਾ॥*
*ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ*
*ਤਿਨ ਤਨੈ ਰਵਿਦਾਸ ਦਾਸਾਨ ਦਾਸਾ॥ ੩॥ ੨॥*

**ਅਰਥ:**—ਜੋ ਪਰਮਾਤਮਾਂ ਦਾ ਨਾਮ ਜਪਦੇ ਹਨ ਉਹਨਾਂ ਦੇ ਬਰਾਬਰ ਨਾ ਵਿਸ਼ਨੂੰ ਹੈ ਨਾ ਸ਼ਿਵ ਜੀ ਤੇ ਨਾ ਕੋਈ ਹੋਰ ਹੈ। ਇਕ ਪਰਮਾਤਮਾਂ ਹੀ ਅਨੇਕ ਹੋਇਆ ਸਾਰੇ ਪਾਸੇ ਪਸਰਿਆ ਹੋਇਆ ਹੈ। ਉਸ ਭਰਪੂਰ ਨੂੰ ਹੇ ਭਾਈ ਆਪਣੇ ਦਿਲ ਵਿਚ ਲਿਆ। ਜਿਸ ਨਾਮ ਦੇਵ ਦੇ ਘਰ ਭਾਗਵਤ ਭਗਤੀ ਸੀ ਤੇ ਹੋਰ ਕੁਝ ਨਹੀਂ ਸੀ ਦਿਖਾਈ ਦਿੰਦ਼ਾ ਉਸ ਦੀ ਜਾਤ ਅਛੂਤ ਛੀਂਬਾ ਸੀ। ਬਿਆਸ ਤੇ ਸਨਕ ਦੇ ਗ੍ਰੰਥਾਂ ਵਿੱਚ ਦੱਸੀ ਨਾਮ ਦੀ ਵਡਿਆਈ ਸੱਤਾਂ ਦੀਪਾਂ ਵਿੱਚ ਹੈ। ਜਿਸ ਦੀ ਕੁਲ ਵਿੱਚ ਈਦ ਤੇ ਬਕਰੀਦ ਮੰਨਾਉਂਦੇ ਤੇ ਗਊਆਂ ਮਾਰਦੇ ਸਨ। ਜਿਸ ਦੇ ਪਿਤਾ ਨੇ ਤਾਂ ਅਜਿਹੀ ਕੀਤੀ ਪਰ ਪੁੱਤਰ ਨੇ ਅਜਿਹੀ ਕੀਤੀ ਜੋ ਕਬੀਰ ਤਿੰਨਾਂ ਲੋਕਾਂ ਵਿੱਚ ਪ੍ਰਸਿਧ ਹੋ ਗਿਆ। ਜਿਸ ਦੇ ਪਰਿਵਾਰ ਦੇ ਸਾਰੇ ਚਮਾਰ ਅਜੇ ਵੀ ਬਨਾਰਸ ਦੇ ਆਸੇ ਪਾਸੇ ਮਰੇ ਹੋਏ ਡੰਗਰ ਢੋਂਦੇ ਫਿਰ ਰਹੇ ਹਨ। ਕਰਮਕਾਂਢੀ ਪੰਡਿਤ ਵੀ ਉਹਨਾਂ ਦੇ ਪੁੱਤਰ ਰਵਿਦਾਸ ਨੂੰ ਆਕੇ ਨਮਸਕਾਰ ਕਰਦੇ ਹਨ।

ੴ ਸਤਿਗੁਰ ਪ੍ਰਸਾਦਿ॥

## ॥ ਮਲਾਰ ॥

*ਮਿਲਤ ਪਿਆਰੇ ਪ੍ਰਾਨ ਨਾਥੁ ਕਵਨ ਭਗਤਿ ਤੇ॥*
*ਸਾਧਸੰਗਤਿ ਪਾਈ ਪਰਮ ਗਤੇ॥ ਰਹਾਉ॥*
*ਮੈਲੇ ਕਪਰੇ ਕਹਾ ਲਉ ਧੋਵਉ॥*
*ਆਵੈਗੀ ਨੀਦ ਕਹਾ ਲਗੁ ਸੋਵਹੁ॥ ੧॥*
*ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ॥*
*ਝੂਠੈ ਬਨਜਿ ਉਠਿ ਹੀ ਗਈ ਹਾਟਿਓ॥ ੨॥*
*ਕਹੁ ਰਵਿਦਾਸ ਭਇਓ ਜਬ ਲੇਖੋ॥*
*ਜੋਈ ਜੋਈ ਕੀਨੋ ਸੋਈ ਸੋਈ ਦੇਖਿਓ॥ ੩॥ ੧॥ ੩॥*

**ਅਰਥ:**—ਮੇਰਾ ਪ੍ਰਾਣ ਨਾਥ ਕਿਹੋ ਜਿਹੀ ਭਗਤੀ ਕਰਨ ਨਾਲ ਮਿਲਦਾ ਹੈ ? ਸਾਧ ਸੰਗਤ ਦਵਾਰਾ ਮੁਕਤੀ ਮਿਲਦੀ ਹੈ। ਕਿੰਨਾ ਚਿਰ ਮੈਂ ਮੈਲੇ ਕਪੜੇ ਧੋਈ ਜਾਵਾਂ ? ਨੀਂਦ ਤਾਂ ਆਵੇਗੀ ਪਰ ਮੈਂ ਅਗਿਆਨਤਾ ਦੀ ਨੀਂਦ ਵਿੱਚ ਕਿੰਨਾ ਚਿਰ ਸੁੱਤਾ ਰਹਾਂਗਾ। ਮੈਂ ਜੋ ਜੋ ਜੋੜਿਆ ਸੀ ਸਭ ਕੁਝ ਹੀ ਫੱਟ ਗਿਆ ਹੈ ਤੇ ਝੂਠੇ ਵਪਾਰ ਦੀ ਹੱਟੀ ਹੀ ਚੁੱਕੀ ਗਈ ਹੈ। ਭਗਤ ਰਵਿਦਾਸ ਜੀ ਆਖਦੇ ਹਨ ਜਦੋਂ ਲੇਖਾ ਹੋਇਆ ਤਾਂ ਜੋ ਜੋ ਕੀਤਾ ਸੀ ਉਹੀ ਸਾਹਮਣੇ ਦੇਖਿਆ।

# ਅੰਤਿਕਾ

ਭਗਤ ਰਵਿਦਾਸ ਜੀ ਦੀ ਬਾਣੀ ਵਿੱਚ ਕੁਝ ਅਜਿਹੇ ਹਵਾਲੇ ਆਏ ਹਨ ਜਿਹਨਾਂ ਬਾਰੇ ਜਾਣਕਾਰੀ ਬੜੀ ਜ਼ਰੂਰੀ ਹੈ ਤਾਂ ਕਿ ਬਾਣੀ ਦਾ ਅਨੰਦ ਮਾਣਿਆ ਜਾ ਸਕੇ ਤੇ ਉਹਨਾਂ ਦੀ ਬਾਣੀ ਨੂੰ ਚੰਗੀ ਤਰ੍ਹਾਂ ਸਮਝਿਆ ਜਾ ਸਕੇ। ਅਸੀਂ ਉਹਨਾਂ ਬਾਰੇ ਸੰਖੇਪ ਨੋਟ ਲਿਖਦੇ ਹਾਂ।

1. ਕਾਮਧੇਨ—

ਪੁਰਾਣਾਂ ਵਿੱਚ ਕਥਾ ਆਉਂਦੀ ਹੈ ਕਿ ਜਦੋਂ ਸਮੁੰਦਰ ਮੰਥਨ ਕੀਤਾ ਗਿਆ ਤਾਂ ਉਸ ਵਿਚੋਂ ਇਕ ਸਵਰਗ ਦੀ ਗਊ ਵੀ ਨਿਕਲੀ ਜੋ ਮਨ ਚਿਤਵੇ ਪਦਾਰਥ ਦਿੰਦੀ ਹੈ।

2. ਚਾਰ ਪਦਾਰਥ—

ਧਰਮ, ਅਰਥ, ਕਾਮ ਤੇ ਮੋਕਸ਼ ਚਾਰ ਪਦਾਰਥ ਹਨ। ਇਹਨਾਂ ਚਾਰ ਪਦਾਰਥਾਂ ਵਿੱਚ ਲੋਕ ਪ੍ਰਲੋਕ ਦੋਹਾਂ ਦੇ ਸੁਖ ਤੇ ਅਨੰਦ ਸਮਾਏ ਹੋਏ ਹਨ। ਗੁਰਬਾਣੀ ਵਿਚ ਚਾਰ ਪਦਾਰਥ ਪਰਮਾਤਮਾਂ ਦੇ ਨਾਮ ਨੂੰ ਹੀ ਮੰਨਿਆ ਹੈ।

3. ਸੁਰਤਰ—

ਦੇਵਤਿਆਂ ਦੇ ਰੁੱਖ—ਪੁਰਾਤਨ ਸੰਸਕ੍ਰਿਤ ਗ੍ਰੰਥਾਂ ਵਿੱਚ ਪੰਜ ਸੁਰਤਰ ਮੰਨੇ ਹਨ।

3. ਬ੍ਰਿਕਸ਼—

ਮੰਦਾਰ, ਪਾਰਜਾਤਿ, ਸੰਤਾਨ, ਕਲਪ ਬ੍ਰਿਕਸ਼ ਅਤੇ ਹਰਿ ਚੰਦਨ। ਇਹਨਾਂ ਬ੍ਰਿਕਸ਼ਾਂ ਤੋਂ ਵੀ ਸਾਰੇ ਮੂੰਹ ਮੰਗੇ ਪਦਾਰਥ ਪ੍ਰਾਪਤ ਹੁੰਦੇ ਮੰਨੇ ਗਏ ਹਨ।

4. ਅਠਾਰ੍ਹਾਂ ਸਿੱਧਾਂ—

ਇਹ ਅਲੌਕਿਕ ਸ਼ਕਤੀਆਂ ਹਨ ਜੋ ਯੋਗ ਸਾਧਨਾ ਨਾਲ ਪ੍ਰਾਪਤ ਕੀਤੀਆਂ

ਜਾਂਦੀਆਂ ਹਨ। ਇਹ ਹਨ— 1. ਅਣਿਮਾ : ਬਹੁਤ ਛੋਟਾ ਹੋ ਜਾਣਾ 2 ਮਹਿਮਾਂ: ਬਹੁਤ ਵੱਡਾ ਹੋ ਜਾਣਾ 3. ਗਹਿਮਾਂ : ਭਾਰੀ ਹੋ ਜਾਣਾ 4 ਲਘਿਮਾਂ : ਹਲਕਾ ਹੋ ਜਾਣਾ 5. ਪ੍ਰਾਪਤਿ : ਮਨੋ ਇੱਛਤ ਵਸਤੂ ਪ੍ਰਾਪਤ ਕਰ ਲੈਣੀ 6. ਪ੍ਰਾਕਾਮਯ : ਮਨ ਦੇ ਮਨ ਦੀ ਜਾਣ ਲੈਣੀ 7. ਈਸ਼ਿਤਾ : ਆਪਣੀ ਇੱਛਾ ਅਨੁਸਾਰ ਸਭ ਨੂੰ ਪ੍ਰੇਰਨਾ 8. ਵਸ਼ਿਤਾ : ਸਭ ਨੂੰ ਵੱਸ ਕਰ ਲੈਣਾ 9. ਅਨੂਰਮਿ : ਭੁੱਖ ਪਿਆਸ ਨਾ ਲਗਣਾ 10. ਦੂਰ ਸ੍ਰਵਣ : ਦੂਰੋਂ ਸਭ ਦੀ ਗੱਲ ਸੁਣ ਲੈਣਾ 11. ਦੂਰ ਦਰਸ਼ਨ : ਦੂਰ ਦੇ ਸਾਰੇ ਨਜ਼ਾਰੇ ਅੱਖਾਂ ਸਾਹਮਣੇ ਦੇਖ ਲੈਣੇ 12. ਮਨੋ ਵੇਗ: ਮਨ ਦੀ ਚਾਲ ਤੁਰੇ ਜਾਣਾ 13. ਕਾਮਰੂਪ : ਮਨੋ ਇੱਛਤ ਰੂਪ ਧਾਰਨ ਕਰਨਾ 14. ਪਰਕਾਇ ਪ੍ਰਵੇਸ਼ : ਕਿਸੇ ਦੂਜੇ ਦੇ ਸਰੀਰ ਵਿੱਚ ਪ੍ਰਵੇਸ਼ ਕਰ ਜਾਣਾ 15. ਸਵਛੰਦ ਮ੍ਰਿਤਯੂ : ਆਪਣੀ ਇੱਛਾ ਅਨੁਸਾਰ ਮਰਨਾ 16. ਸੁਰ ਕ੍ਰੀੜਾ : ਦੇਵਤਿਆਂ ਮਿਲਕੇ ਅਨੰਦ ਮਾਨਣਾ 17. ਸੰਕਲਪ ਸਿਧਿ: ਜੋ ਚਿਤਰਣਾ ਸੋ ਪੂਰਾ ਹੋ ਜਾਣਾ 18. ਅਪ੍ਰਤਿਹਤ ਗਤਿ: ਕਿਸੇ ਥਾਂ ਜਾਣ ਵਿੱਚ ਰੁਕਾਵਟ ਨਾ ਪੈਣੀ।

ਪਰ ਭਗਤੀ ਕਾਵਿ ਵਿੱਚ ਇਹਨਾਂ ਸਾਰੀਆਂ ਰਿਧੀਆਂ ਸਿਧੀਆਂ ਨੂੰ ਤੁੱਛ ਮੰਨਿਆ ਗਿਆ ਹੈ। ਸਭ ਤੋਂ ਉਤਮ ਹਰਿਨਾਮ ਹੈ।

5. ਭਾਰ ਅਠਾਰ੍ਹਾਂ—

ਇਹ ਵਿਚਾਰ ਕੀਤਾ ਜਾਂਦਾ ਹੈ ਕਿ ਜੇਕਰ ਸਾਰੀ ਵਨਸਪਤੀ ਦੇ ਪੌਦੇ ਦਰੱਖ਼ਤ ਵੇਲਾਂ ਆਦਿ ਨਾਲੋਂ ਇਕ-ਇਕ ਪੱਤਾ ਅਥਵਾ ਫੁੱਲ ਲਿਆ ਜਾਵੇ ਤਾਂ ਅਠਾਰ੍ਹਾਂ ਭਾਰ ਅਥਵਾ 90 ਮਣ ਕੱਚਾ ਹੋ ਜਾਂਦਾ ਹੈ।

6. ਜਮ—

ਦੁਨੀਆਂ ਵਿੱਚ ਜੀਵ ਆਪਣਾ ਸਮਾਂ ਪੂਰਾ ਕਰ ਲੈਂਦਾ ਹੈ ਤਾਂ ਜਮ ਪ੍ਰਾਣੀ ਦੇ ਪ੍ਰਾਣ ਕੱਢ ਕੇ ਉਸਨੂੰ ਜਮਰਾਜ ਜਾਂ ਧਰਮਰਾਜ ਪਾਸ ਲੈ ਜਾਂਦਾ ਹੈ ਜੋ ਉਸ ਜੀਵ ਦੇ ਕਰਮਾਂ ਅਨੁਸਾਰ ਉਸ ਨੂੰ ਫਲ ਦਿੰਦਾ ਹੈ।

7. ਬਿਆਸ—

ਇਹ ਇਕ ਰਿਸ਼ੀ ਹੋਇਆ ਹੈ ਜੋ ਮਤਸਯੋਦਰੀ ਦੇ ਪਾਵਨ ਉਦਰ ਚੋਂ ਪੈਦਾ ਹੋਇਆ। ਆਪ ਦੇ ਪਿਤਾ ਦਾ ਨਾਮ ਪਰਾਸ਼ਰ ਮੁਨੀ ਸੀ। ਕਾਲੇ ਰੰਗ ਦੇ ਹੋਣ ਕਾਰਨ ਪਹਿਲਾਂ ਆਪਨੂੰ ਕ੍ਰਿਸ਼ਨ ਨਾਂ ਨਾਲ ਯਾਦ ਕਰਦੇ ਸਨ। ਵੇਦਾਂ ਦੀ ਵੰਡ ਤੇ ਪੁਰਾਣਾਂ ਦੀ ਕਥਾ ਦਾ ਵਿਸਤਾਰ ਕਰਨ ਕਾਰਨ ਆਪ ਦਾ ਨਾਮ ਵਿਆਸ (ਬਿਆਸ) ਪੈ ਗਿਆ।

8. ਬਾਲਮੀਕ—

ਇਹ ਚੰਡਾਲ ਸੀ ਪਰ ਭਗਤੀ ਦੇ ਬਲ ਨਾਲ ਇਸ ਨੇ ਪਰਮ ਪਦਵੀ ਪ੍ਰਾਪਤ ਕੀਤੀ। ਹਰੀਜਨਾਂ ਵਿੱਚ ਬਹੁਤੇ ਇਸ ਬਾਲਮੀਕ ਨੂੰ ਆਪਣਾ ਵੱਡਾ ਵਡੇਰਾ ਮੰਨਦੇ ਹਨ।

9. ਅਠਾਹਟ ਤੀਰਥ—

ਹਿੰਦੂ ਧਾਰਮਿਕ ਗ੍ਰੰਥਾਂ ਅਨੁਸਾਰ 68 ਤੀਰਥ ਹਨ— 1. ਉਅੰਕਾਰ 2. ਅਯੋਧਿਆ 3. ਅਵੰਤਿਕਾ 4. ਏਰਾਵਤੀ 5. ਸ਼ਤਦਰੂ 6. ਸਰਸਵਤੀ 7. ਸਰਯੂ 8. ਸਿੰਧੁ 9. ਸਿਪ੍ਰਾ 10. ਸੋਣ 11. ਸ਼੍ਰੀਸ਼ੈਲ 12. ਸ੍ਰੀ ਰੰਗ 13. ਹਰਿਦਵਾਰ 14. ਕਪਾਲਮੋਚਨ 15. ਕਪਿਲੋਚਕ 16. ਕਾਸ਼ੀ 17. ਕਾਂਚੀ 18. ਕਾਲੰਜਰ 19. ਕਾਵੇਰੀ 20. ਕੁਰਖੇਤਰ 21. ਕੇਦਾਰਨਾਥ 22. ਕੌਸ਼ਿਕੀ 23. ਗਇਆ 24. ਮੋਕਰਣ 25. ਗੋਦਾਵਰੀ 26. ਗੋਮਤੀ 27. ਗਵਰਧਨ 28. ਗੰਗਾ ਸਾਗਰ 29. ਗੰਡਕਾ 30. ਘਰਘਰਾ 31. ਚਰਮਨਵਤੀ 32. ਚਿਤਰਕੂਟ 33. ਚੰਦਰਭਾਗਾ 34. ਜਗਨ ਨਾਥ 35. ਜਵਾਲਾਮੁਖੀ 36. ਤਪਤੀ 37 ਤਾਮਰਪਰਣੀ 38. ਤੁੰਗਭਦਰਾ 39. ਦਸ਼ਾਸਵਕੇਧ 40. ਦ੍ਰਿਸ਼ਦਵਤੀ 41. ਦਵਾਰਿਕਾ 42. ਧਾਰਾ 43. ਨਰਮਦਾ 44. ਨਾਮਤੀਰਥ 45. ਨੋਮਿਸ਼ 46. ਪੁਸ਼ਕਰ 47. ਪ੍ਰਯਾਗ ਤ੍ਰਿਵੇਣੀ ਸੰਗਮ 48. ਪ੍ਰਿਥਦੂਕ 49. ਬਦਰੀਨਾਰਾਇਣ 50. ਭਦਰੇਸ਼ਵਰ 51. ਭੀਮੇਸ਼ਵਰ 52. ਭ੍ਰਿਗਤੁੰਗ 53. ਮਹਾਕਾਲ 54. ਮਹਾਬੋਧਿ 55. ਮਥੁਰਾ 56. ਮਾਨਸਰੋਵਰ 57. ਮਾਇਆਪੁਰੀ 58. ਮੰਦਾਕਨੀ 59. ਯਮੁਨਾ 60. ਰਾਮੇਸ਼ਵਰ 61. ਵਿਤਸਤਾ 62. ਵਿੰਧਿਆ 63. ਵਿਪਾਸ 64. ਵਿਸਲੇਸਵਰ 65. ਵੇਯ 66. ਵੇਤਰਵਤੀ 67. ਵੈਸ਼ਨਵੀ 68. ਵੈਦਨਾਥ

ਇਹਨਾਂ ਦਾ ਹਵਾਲਾ ਅਠਸਠ ਤੀਰਥ ਕਰਕੇ ਆਉਂਦਾ ਹੈ 8+60=ਤੀਰਥ। ਪਰ ਭਗਤਬਾਣੀ ਜਾਂ ਗੁਰਬਾਣੀ ਵਿੱਚ ਤੀਰਥ ਯਾਤਰਾ ਦੀ ਕੋਈ ਮਹੱਤਤਾ ਨਹੀਂ ਹੈ। ਇਥੇ ਤਾਂ ਨਾਮ ਜਪਣਾ ਹੀ ਸਭ ਤੀਰਥਾਂ ਦੇ ਇਸ਼ਨਾਨ ਜਾਂ ਯਾਤਰਾ ਨਾਲੋਂ ਸ੍ਰੇਸ਼ਟ ਹੈ। ਤੇ ਅੰਦਰਲੇ ਤੀਰਥ ਵਿੱਚ ਇਸ਼ਨਾਨ ਕਰਨ ਦਾ ਹੁਕਮ ਹੈ— ਅੰਤਰਗਤ ਤੀਰਥ ਮਲ ਨਾਉ ॥ (ਜਪੁਜੀ)

10. ਦੁਆਦਸ ਸਿਲਾ—

ਦੋ ਤੇ ਦੱਸ ਭਾਵ 12। ਬਾਰਾਂ ਪੱਥਰ ਦੀਆਂ ਮੂਰਤੀਆਂ—1. ਵਿਸ਼ਨੂੰ 2.

ਲੱਛਮੀ 3. ਸ਼ਿਵ 4. ਪਾਰਵਤੀ 5. ਬ੍ਰਹਮਾ 6. ਸਰਸਵਤੀ 7. ਗਣੇਸ਼ 8. ਕਾਲੀ 9. ਭੈਰਵ 10. ਸੂਰਜ 11. ਇੰਦਰ 12. ਯਮ।

**11. ਅਜਾਮਲ—**

ਇਹ ਇਕ ਵਿਸ਼ਈ ਬ੍ਰਾਹਮਣ ਸੀ ਜਿਸ ਨੇ ਕਾਮ ਵਸ ਵੇਸਵਾ ਨਾਲ ਵਿਆਹ ਕਰਵਾ ਲਿਆ । ਉਸ ਨੂੰ ਸਮਾਜ ਨੇ ਛੇਕ ਦਿੱਤਾ। ਉਹ ਜੰਗਲ ਵਿੱਚ ਜਾ ਕੇ ਰਹਿਣ ਲੱਗ ਪਿਆ । ਵੇਸ਼ਵਾ ਦੇ ਸਪੁੱਤਰ ਜਨਮੇਂ । ਇਕ ਦਾ ਨਾਮ ਉਸ ਨੇ ਗੁਰੂਦੁਆਰੇ ਜਾ ਕੇ ਰੱਖਿਆ। ਮਹਾਂਪੁਰਖਾਂ ਨੇ ਨਾਮ ਨਾਰਾਇਣ ਰਖਿਆ ਉਸ ਬਾਲ ਦਾ। ਅੰਤ ਜਦੋਂ ਮਰਨ ਸਮਾਂ ਆਇਆ, ਜਮਾਂ ਨੇ ਘੇਰਾ ਪਾ ਲਿਆ ਤਾਂ ਡਰਦਾ ਆਪਣੇ ਪੁੱਤਰ ਨੂੰ ਨਾਰਾਇਣ ਨਾਰਾਇਣ ਕਰਕੇ ਆਵਾਜ਼ਾਂ ਮਾਰਨ ਲੱਗਾ। ਬਸ ਨਾਰਾਇਣ ਦਾ ਨਾਮ ਸੁਣ ਕੇ ਜਮ ਭਜ ਗਏ ਤੇ ਉਹ ਸਵਰਗਲੋਕ ਨੂੰ ਚਲਾ ਗਿਆ। ਇਸ ਕਥਾ ਤੋਂ ਇਹ ਸਿੱਧ ਹੁੰਦਾ ਹੈ ਕਿ ਪਰਮਾਤਮਾਂ ਦਾ ਨਾਮ ਹੀ ਹੈ ਜੋ ਪਤਿਤਪਾਵਨ ਹੈ ਤੇ ਪਾਪੀ ਵੀ ਸਵਰਗਵਾਸੀ ਬਣ ਜਾਂਦੇ ਹਨ।

**12. ਪਿੰਗਲਾ—**

ਜਨਕਪੁਰੀ ਵਿੱਚ ਇਕ ਵੇਸਵਾ ਰਹਿੰਦੀ ਸੀ ਜਿਸ ਦਾ ਨਾਂ ਪਿੰਗਲਾ ਸੀ। ਇਕ ਵਾਰੀ ਉਹ ਇਕ ਸੁਹਣੇ ਜਵਾਨ 'ਤੇ ਮੋਹਿਤ ਹੋ ਗਈ ਪਰ ਉਹ ਉਸ ਪਾਸ ਨਾ ਆਇਆ। ਉਹ ਸਾਰੀ ਰਾਤ ਬੜੀ ਹੀ ਬੇਚੈਨ ਰਹੀ। ਮਨ ਵਿੱਚ ਵੈਰਾਗ ਉਤਪੰਨ ਹੋ ਗਿਆ ਕਿ ਜੇਕਰ ਪਰਮਾਤਮਾਂ ਨਾਲ ਇੰਨਾ ਪਿਆਰ ਕੀਤਾ ਹੁੰਦਾ ਤਾਂ ਕਿੰਨਾ ਉਤਮ ਫਲ ਪ੍ਰਾਪਤ ਹੁੰਦਾ। ਪਰਮਾਤਮਾਂ ਦੇ ਸਿਮਰਨ ਵਿੱਚ ਜੁੜ ਗਈ। ਉਸ ਨੂੰ ਮੁਕਤੀ ਮਿਲ ਗਈ।

**13. ਗੋਤਮ ਨਾਰਿ—**

ਗੋਤਮ ਰਿਸ਼ੀ ਦੀ ਪਤਨੀ ਅਹਲਿਆ। ਅਹਲਿਆ ਬੜੀ ਸੁੰਦਰ ਇਸਤਰੀ ਸੀ। ਇੰਦਰ ਦੇਵਤਾ ਉਸ 'ਤੇ ਮੋਹਤ ਹੋ ਗਿਆ ਤੇ ਗੋਤਮ ਰਿਸ਼ੀ ਦੀ ਗ਼ੈਰਹਾਜ਼ਰੀ ਵਿੱਚ ਗੋਤਮ ਦਾ ਰੂਪ ਧਾਰਨ ਕਰਕੇ ਆ ਗਿਆ। ਅਹਲਿਆ ਨਾਲ ਭੋਗ ਆਦਿ ਕਰਕੇ ਜਦੋਂ ਵਾਪਸ ਜਣ ਲੱਗਾ ਤਾਂ ਗੋਤਮ ਆ ਗਿਆ ਜੋ ਨਦੀ 'ਤੇ ਇਸ਼ਨਾਨ ਕਰਨ ਲਈ ਧੋਖੇ ਨਾਲ ਭੇਜਿਆ ਗਿਆ ਸੀ। ਧੋਖਾ ਇਉਂ ਕੀਤਾ ਕਿ ਚੰਦਰਮਾਂ ਚੜ੍ਹ ਆਇਆ ਤੇ ਕੁਕੜ ਨੇ ਬਾਂਗ ਪਹਿਲਾਂ ਦੇ ਦਿੱਤੀ। ਰਿਸ਼ੀ ਨੇ ਕ੍ਰੋਧ ਵਿੱਚ ਇੰਦਰ ਨੂੰ ਸਰਾਪ ਦਿੱਤਾ ਕਿ ਤੇਰੇ ਸਰੀਰ 'ਤੇ ਹਜ਼ਾਰਾਂ ਭੱਗਾਂ ਬਣ ਜਾਣ। ਅਹਲਿਆ ਨੂੰ ਪੱਥਰ ਬਣਨ ਦਾ ਸਰਾਪ ਦਿੱਤਾ। ਫਿਰ ਰਾਮ ਚੰਦ੍ਰ ਦੀ ਛੁਹ ਨਾਲ ਉਸ ਦੀ ਮੁਕਤੀ ਹੋਈ।

## 14. ਸੀਸ ਧਰਨਿ—

ਬ੍ਰਹਮਾ ਆਪਣੀ ਪੁੱਤਰੀ 'ਤੇ ਮੋਹਿਤ ਹੋ ਗਿਆ ਤੇ ਕਾਮ ਵਾਸ਼ਨਾ ਵਿੱਚ ਅੰਨ੍ਹਾ ਹੋਇਆ ਉਸ ਪਿਛੇ ਨੱਠਾ। ਸ਼ਿਵ ਜੀ ਨੂੰ ਗੁੱਸਾ ਆਇਆ। ਉਸ ਨੇ ਬ੍ਰਹਮਾਂ ਦਾ ਸਿਰ ਵੱਢ ਦਿੱਤਾ ਜੋ ਉਸ ਦੇ ਹੱਥ ਨੂੰ ਚਿੰਬੜ ਗਿਆ। ਬਾਅਦ ਵਿੱਚ 68 ਤੀਰਥਾਂ ਦੇ ਇਸ਼ਨਾਨ ਕਰਨ ਮਗਰੋਂ ਨਾਲੋਂ ਲੱਥਾ।

## 15. ਪੁਰਸਲਾਤ—

ਇਹ ਇਕ ਪੁਲ ਹੈ ਜਿਸ ਨੂੰ ਮੁਸਲਮਾਨ ਨਰਕ-ਅਗਨੀ ਉਪਰ ਹੋਣਾ ਮੰਨਦੇ ਹਨ। ਇਹ ਬੜਾ ਹੀ ਬਰੀਕ ਹੈ। ਵਾਲ ਤੋਂ ਬਰੀਕ। ਤਲਵਾਰ ਦੀ ਧਾਰ ਤੋਂ ਤਿੱਖਾ ਹੈ। ਦੋਨੋਂ ਪਾਸੇ ਕੰਡੇ ਲੱਗੇ ਹੋਏ ਹਨ। ਧਰਮੀ ਇਸ ਤੋਂ ਸਹਿਜੇ ਹੀ ਲੰਘ ਜਾਂਦੇ ਹਨ। ਪਾਪੀ ਨਰਕ-ਅਗਨੀ ਵਿਚ ਡਿਗ ਕੇ ਸੜਦੇ ਹਨ।

# ਸਹਾਇਕ ਗ੍ਰੰਥਾਵਲੀ

## ਪੰਜਾਬੀ


| | |
|---|---|
| 1. ਗੁਰੂ ਅਰਜਨ ਦੇਵ ਜੀ | ਸ੍ਰੀ ਗੁਰੂ ਗ੍ਰੰਥ ਸਾਹਿਬ |
| 2. ਭਾਈ ਗੁਰਦਾਸ ਜੀ | ਵਾਰਾਂ ( ਟੀਕਾਕਾਰ ਗਿਆਨੀ ਹਜ਼ਾਰਾ ਸਿੰਘ) |
| 3. ਪ੍ਰਤਾਪ ਸਿੰਘ ਜੋਤਸ਼ੀ | ਜਨਮਸਾਖੀ ਭਗਤ ਰਵਿਦਾਸ |
| 4. ਬਰਕਤ ਸਿੰਘ ਕਵੀ | ਜਨਮਸਾਖੀ ਭਗਤ ਰਵਿਦਾਸ |
| 5. ਸਾਹਿਬ ਸਿੰਘ (ਡਾ:) | ਭਗਤ ਬਾਣੀ ਸਟੀਕ |
| 6. ਜੋਧ ਸਿੰਘ (ਭਾਈ) | ਭਗਤ ਬਾਣੀ ਸਟੀਕ |
| 7. ਮਨਮੋਹਨ ਸਿੰਘ (ਡਾ:) | ਗੁਰੂ ਨਾਨਕ ਤੇ ਭਗਤੀ ਅੰਦੋਲਨ |
| 8. ਭਾਈ ਕਾਨ੍ਹ ਸਿੰਘ ਨਾਭਾ | ਮਹਾਨ ਕੋਸ਼ |
| 9. ਕਾਲਾ ਸਿੰਘ ਬੇਦੀ | ਗੁਰੂ ਨਾਨਕ ਸ਼ਬਦ ਰਤਨਾਕਰ |
| 10. ਭਾਸ਼ਾ ਵਿਭਾਗ | 1. ਗੁਰੂ ਰਵਿਦਾਸ ਅੰਕ (ਪੰਜਾਬੀ ਦੁਨੀਆਂ) |
| | 2. ਭਗਤੀ ਸਾਹਿਤ ਅੰਕ " " |
| | 3. ਗੁਰਮਤਿ ਸਾਹਿਤ ਅੰਕ " " |
| | 4. ਗੁਰੂ ਗ੍ਰੰਥ ਸਾਹਿਬ ਦਾ ਫਰੀਦ ਕੋਟੀ ਟੀਕਾ |
| | 5. ਪੰਜਾਬੀ ਸਾਹਿਤ ਦਾ ਇਤਿਹਾਸ |

# ਹਿੰਦੀ

| | | |
|---|---|---|
| 1. | ਮੁਨਸ਼ੀ ਰਾਮ ਸ਼ਰਮਾ | ਭਕਤੀ ਕਾ ਵਿਕਾਸ |
| 2. | ਪਰਸਰਾਮ ਚਤੁਰਵੇਦੀ | ਉੱਤਰੀ ਭਾਰਤ ਕੀ ਸੰਤ ਪਰੰਪਰਾ |
| 3. | ਆਚਾਰੀਆ ਰਾਮਚੰਦਰ ਸ਼ੁਕਲ | ਹਿੰਦੀ ਸਾਹਿਤ ਕਾ ਇਤਿਹਾਸ |
| 4. | ਅਚਾਰੀਆ ਡਾ: ਨਗੇਂਦ੍ਰ (ਸੰ) | ਹਿੰਦੀ ਸਾਹਿਤ ਕਾ ਇਤਿਹਾਸ |
| 5. | ਪ੍ਰਿਥਵੀ ਸਿੰਘ ਆਜ਼ਾਦ | ਰਵਿਦਾਸ ਦਰਸ਼ਨ |
| 6. | ਰਾਮਕੁਮਾਰ ਵਰਮਾ (ਡਾ.) | ਹਿੰਦੀ ਸਾਹਿਤ ਕਾ ਅਲੋਚਨਾਤਮਕ ਇਤਿਹਾਸ |
| 7. | ਰਾਮਚੰਦ੍ਰ ਵਰਮਾ (ਡਾ.) | ਹਿੰਦੀ ਕਾ ਮਧਯ ਯੁਗੀਨ ਕ੍ਰਿਸ਼ਣ ਕਾਵਿਯ |
| 8. | ਤਿਰਲੋਕੀ ਨਾਰਾਇਣ ਦੀਕਸ਼ਿਤ | ਸੰਤ ਦਰਸ਼ਨ |
| 9. | ਮਨਮੋਹਨ ਸਹਿਗਲ (ਡਾ.) | ਸ੍ਰੀ ਗੁਰੂ ਗ੍ਰੰਥ ਸਾਹਿਬ: ਏਕ ਸਾਂਸਕ੍ਰਿਤਕ ਸਰਵੇਕਸ਼ਣ |
| 10. | ਸੁਦਰਸ਼ਨ ਸਿੰਘ ਮਜੀਠੀਆ | ਸੰਤ ਸਾਹਿਤਯ |

———

